ਜੂਨ 1992

# ਸਿੱਖ ਫੁਲਵਾੜੀ

# SIKH PHULWARI




3 ਰੁਪਏ

ਸਰਹੰਦ ਦਾ ਜੇਤੂ ਜਰਨੈਲ

## ਬਾਬਾ ਬੰਦਾ ਸਿੰਘ ਬਹਾਦਰ

ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ ਫੋਨ 63452





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਸਿੱਖ ਫੁਲਵਾੜੀ

(ਮਾਸਿਕ ਪੱਤਰ)
ਹਿੰਦੀ ਵਿਚ ਵੀ ਮਿਲਦਾ ਹੈ।
★ ਸਾਲ—12
★ ਅੰਕ—11
★ ਜੂਨ—1992
ਸੰਪਾਦਕ—
ਪ੍ਰਿੰ: ਹਰਭਜਨ ਸਿੰਘ ਲੁਧਿਆਣਾ

ਚੰਦਾ ਭੇਜਣ ਦਾ ਪਤਾ—
ਸਿੱਖ ਫੁਲਵਾੜੀ
1051, ਕੂਚਾ 14, ਫੀਲਡ ਗੰਜ
ਲੁਧਿਆਣਾ—141008
ਸਬ ਆਫਿਸ : A-193, ਫਤਹਿ ਨਗਰ
ਨਵੀਂ ਦਿੱਲੀ—110018
ਸਾਲਾਨਾ ਚੰਦਾ (ਦੇਸ਼)-30 ਰੁਪਏ
(ਵਿਦੇਸ਼)-250 ਰੁਪਏ
ਲਾਈਫ ਮੈਂਬਰਸ਼ਿਪ
(ਦੇਸ਼)-300 ਰੁਪਏ
(ਵਿਦੇਸ਼) 2500 ਰੁਪਏ
ਇਕ ਕਾਪੀ : 3 ਰੁਪਏ

ਸਿੱਖ ਫੁਲਵਾੜੀ ਡਾਇਰੈਕਟਰ, ਸਿਖਿਆ ਵਿਭਾਗ, ਪੰਜਾਬ ਵਲੋਂ ਸਭ ਸਕੂਲਾਂ ਅਤੇ ਸਮਾਜਿਕ ਸਿਖਿਆ ਕੇਂਦਰਾਂ ਤੇ ਲਾਇਬ੍ਰੇਰੀਆਂ ਲਈ ਪੱਤਰ ਨੰਬਰ 3/32/81 3-7-1981 ਰਾਹੀਂ ਪ੍ਰਵਾਣਿਤ ਹੈ।

## ਗੁਰਪੁਰਬ ਤੇ ਇਤਿਹਾਸਕ ਦਿਹਾੜੇ

ਸ਼ਹੀਦੀ ਪਾ: ੫—੪ ਜੂਨ
ਪ੍ਰਕਾਸ਼ ਪਾ: ੬—੧੬ ਜੂਨ
ਜਨਮ ਸਾਹਿਬਜਾਦਾ ਫਤਹਿ ਸਿੰਘ —੧੪ ਜੂਨ
ਜਨਮ ਭਗਤ ਕਬੀਰ ਜੀ—੧੫ ਜੂਨ
ਪੀਰੀ ਪੀਰੀ ਦਿਵਸ ਪਾ: ੬ —੯ ਜੁਲਾਈ
ਪ੍ਰਕਾਸ਼ ਪਾ: ੮—੨੪ ਜੁਲਾਈ
ਜਨਮ ਸਾਹਿਬਜਾਦਾ ਜੋਰਾਵਰ ਸਿੰਘ ਜੀ —੨੭ ਜੁਲਾਈ

# ਤੱਤਕਰਾ

★ ਸੰਖੇਪ ਜੀਵਨੀ ਗੁਰੂ ਅਰਜਨ ਦੇਵ ਜੀ 3
★ ਸਿੱਖ ਫੁਲਵਾੜੀ ਇਨਾਮੀ ਪ੍ਰਤੀਯੋਗਤਾ ਜੂਨ 1992 10
★ ਗੁਰਬਾਣੀ ਵਿਚ 'ਯ' ਅੱਖਰ ਦੀ ਵਰਤੋਂ 11
★ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਫੁਰਮਾਨ 19
★ ਗਾਥਾ ਸਟੀਕ 22
★ ਧਾਰਮਿਕ ਪ੍ਰੀਖਿਆ ਨਵੰਬਰ 1992 ਦਾ ਸਿਲੇਬਸ 24
★ ਗੁਰੂ ਹਰਗੋਬਿੰਦ ਸਾਹਿਬ ਜੀ 27
★ ਬਾਬਾ ਬੰਦਾ ਸਿੰਘ ਬਹਾਦਰ 29
★ ਸ਼ਨਿਚਰਵਾਰ : ਪ੍ਰਸ਼ਾਦਿ ਛੋਲਿਆਂ ਦਾ 34
★ ਟੂਣਾ ਕੌਣ ਕਰ ਗਿਐ ? 37
★ ਲਾਹੌਰ (ਕਵਿਤਾ) 39
★ ਇਨਾਮੀ ਪ੍ਰਤੀਯੋਗਤਾ ਜੂਨ 1992 ਦਾ ਨਤੀਜਾ 41

## ★ ਸੇਵਾਦਾਰ ਦੀ ਲੋੜ ★

ਗੁਰਦੁਆਰਾ ਗੁਰੂ ਨਾਨਕ ਦੇਵ ਜੀ ਮਾਇਆ ਨਗਰ (ਸਿਵਲ ਲਾਈਨਜ਼) ਲੁਧਿਆਣਾ ਲਈ ਇਕ ਯੋਗ ਸੇਵਾਦਾਰ ਦੀ ਲੋੜ ਹੈ। ਗ੍ਰਹਿਸਥੀ ਅਤੇ 45 ਸਾਲ ਤੋਂ ਵੱਧ ਉਮਰ ਹੋਵੇ। ਅਖੰਡ ਪਾਠ ਦੀ ਸੇਵਾ ਕਰ ਸਕਦਾ ਹੋਵੇ। ਤਨਖਾਹ ਯੋਗਤਾ ਅਨੁਸਾਰ ਦਿੱਤੀ ਜਾਵੇਗੀ। ਪ੍ਰਧਾਨ ਜੀ ਨਾਲ ਸੰਪਰਕ ਕਰ ਸਕਦੇ ਹੋ।

## ਵਰ ਰਿਸ਼ਤੇ ਦੀ ਲੋੜ

(MATRIMONAL FEE Rs. 30/-

★ ਇਕ ਗੁਰਸਿੱਖ ਅੰਡਰ ਮੈਟਰਿਕ, ਲੜਕਾ ਸ਼ਾਕਾਹਾਰੀ 26, 5'—3" ਆਪਣਾ ਕਾਰੋਬਾਰ ਆਮਦਨ 4000/- ਮਹੀਨੇ ਵਾਸਤੇ ਗੁਰਸਿੱਖ ਦੀ ਲੋੜ ਹੈ। ਵਿਆਹ ਸਾਦਾ 'ਤੇ ਬਿਨਾ ਦਾਜ। ਫਾਰਮ 873 ਸਿੱਖ ਫੁਲਵਾੜੀ ਲੁਧਿਆਣਾ।

★ ਆਸਟ੍ਰੇਲੀਆ ਰਹਿੰਦੇ ਅਖੰਡ ਕੀਰਤਨੀ ਪ੍ਰਵਾਰ ਦਾ ਅੰਮ੍ਰਿਤਧਾਰੀ ਕੀਰਤਨੀ ਪਟਿਆਲੇ ਤੋਂ M.B.B.S ਲੜਕਾ 27, 5'—9" ਲਈ ਅੰਮ੍ਰਿਤਧਾਰੀ ਡਾਕਟਰ ਜਾਂ ਬਹੁਤ ਪੜ੍ਹੀ ਲਿਖੀ ਲੜਕੀ ਦੀ ਲੋੜ ਹੈ। ਲਿਖੋ ਫਾਰਮ 874 ਸਿੱਖ ਫੁਲਵਾੜੀ ਲੁਧਿਆਣਾ।

★ ਇਕ ਵਿਧਵਾ ਗੁਰਸਿੱਖ ਲੜਕੀ 27, (ਕੋਲ ਇਕ ਛੋਟੀ ਬੱਚੀ 7 ਸਾਲ ਦੀ) ਦਿੱਲੀ ਦੇ ਬੈਂਕ ਵਿਚ ਕਰਮਚਾਰੀ ਤਨਖਾਹ 1500/- ਵਾਸਤੇ ਯੋਗ ਗੁਰਸਿੱਖ ਵਰ ਦੀ ਲੋੜ ਹੈ। ਤਲਾਕਸ਼ੁਦਾ ਵੀ ਪ੍ਰਵਾਨ ਲਿਖੋ ਫਾਰਮ 875 ਸਿੱਖ ਫੁਲਵਾੜੀ ਲੁਧਿਆਣਾ।

★ ਗੁਰਸਿੱਖ ਅੰਮ੍ਰਿਤਧਾਰੀ ਹੈਂਡੀਕੇਪਡ ਲੜਕੀ 25, MSc. Math ਸਰਕਾਰੀ ਅਧਿਆਪਕਾ 3100/- ਲਈ ਯੋਗ ਗੁਰਸਿੱਖ ਵਰ ਦੀ ਲੋੜ ਹੈ। ਲਿਖੋ ਫਾਰਮ 876 ਸਿੱਖ ਫੁਲਵਾੜੀ ਲੁਧਿਆਣਾ।

Wanted a gursikh match for Divorced, issuless girl Graduate. 32, 5'—6". Apply Form 877 Sikh Phulwari Ludhiana.

Wanted suitable mach for Gursikh boy 25, 5'—6" C.A (First group) doing service. Salary Rs 2800/- simple and religions girl Prefered. Apply Form 878 Sikh Phulwari Ludhiana.

(ਬਾਕੀ ਦੇਖੋ ਸਫਾ 42 ਤੇ)

# ਸੰਖੇਪ ਜੀਵਨੀ ਗੁਰੂ ਅਰਜਨ ਦੇਵ ਜੀ

ਸ; ਕੰਵਲ ਜੀਤ ਸਿੰਘ ਜਲੰਧਰ

**ਜਨਮ**—ਗੁਰੂ ਅਰਜਨ ਦੇਵ ਜੀ ਦਾ ਜਨਮ 15 ਅਪ੍ਰੈਲ, ਸੰਨ 1563 (19 ਵਿਸਾਖ ਸੰਮਤ 1620) ਨੂੰ ਪਿਤਾ ਗੁਰੂ ਰਾਮਦਾਸ ਜੀ ਦੇ ਘਰ ਮਾਤਾ ਭਾਨੀ ਜੀ ਦੀ ਕੁਖੋਂ ਗੋਇੰਦਵਾਲ ਸਾਹਿਬ (ਤਹਿਸੀਲ ਤਰਨ ਤਾਰਨ, ਜ਼ਿਲਾ ਅੰਮ੍ਰਿਤਸਰ) ਵਿਖੇ ਹੋਇਆ। ਉਸ ਸਮੇਂ ਗੁਰਗੱਦੀ ਤੇ ਗੁਰੂ ਅਮਰਦਾਸ ਜੀ ਬਿਰਾਜਮਾਨ ਸਨ ਜੋ ਕਿ ਰਿਸ਼ਤੇ ਵਿਚ ਆਪ ਜੀ ਦੇ ਨਾਨਾ ਜੀ ਲਗਦੇ ਸਨ। ਆਪ ਜੀ ਦੇ ਦੋ ਭਰਾ ਬਾਬਾ ਪ੍ਰਿਥੀ ਚੰਦ ਤੇ ਮਹਾਂਦੇਵ ਸਨ। ਗੁਰੂ ਅਰਜਨ ਸਾਹਿਬ ਜੀ ਭਰਾਵਾਂ ਵਿਚ ਸਭ ਤੋਂ ਛੋਟੇ ਸਨ।

**ਬਾਲ-ਉਮਰ**—(ਗੁਰੂ) ਅਰਜਨ ਸਾਹਿਬ ਜੀ ਦੇ ਬਾਲ-ਉਮਰ ਦੇ ਸਾਢੇ 11 ਸਾਲ ਗੋਇੰਦਵਾਲ ਸਾਹਿਬ ਵਿਖੇ ਗੁਜ਼ਰੇ। ਆਪ ਜੀ ਨੂੰ ਗੁਰਮਤਿ ਦੀ ਗੁੜ੍ਹਤੀ ਆਪਣੇ ਨਾਨਾ ਜੀ ਤੋਂ ਮਿਲੀ ਸੀ। ਭਾਵੇਂ ਆਪ ਜੀ ਦੇ ਦੋਵੇਂ ਭਰਾ ਵੀ ਉਸੇ ਘਰ ਵਿਚ ਪਲੇ ਸਨ ਪਰ ਪਿਆਰ ਦੀ ਅਸਲ ਬਾਜ਼ੀ (ਗੁਰੂ) ਅਰਜਨ ਸਾਹਿਬ ਜੀ ਹੀ ਲੈ ਗਏ। ਜਿਥੇ ਬਾਬਾ ਪ੍ਰਿਥੀ ਚੰਦ ਦੁਨਿਆਵੀ ਕਾਰਜਾਂ ਵਿਚ ਚੁਸਤ ਸਾਬਤ ਹੋਏ ਅਤੇ ਬਾਬਾ ਮਹਾਂਦੇਵ ਜੀ ਮਸਤ ਸੁਭਾਅ ਦੇ ਬਣੇ, ਉਥੇ (ਗੁਰੂ) ਅਰਜਨ ਸਾਹਿਬ ਜੀ ਨੇ ਆਪਣੇ ਸੰਤ ਸਰੂਪ ਸੁਭਾਅ ਕਾਰਨ ਆਪਣੇ ਨਾਨਾ ਜੀ ਦਾ ਮਨ ਮੋਹ ਲਿਆ। ਗੁਰੂ ਅਮਰਦਾਸ ਜੀ ਦੀ ਪਾਰਖੂ ਅੱਖ ਨੇ ਆਪ ਜੀ ਦੀ ਮਹਾਨਤਾ ਨੂੰ ਪਹਿਲਾਂ ਹੀ ਅਨੁਭਵ ਕਰ ਲਿਆ ਸੀ ਅਤੇ ਇਸੇ ਲਈ ਕਿਹਾ ਸੀ, ਦੋਹਿਤਾ, ਬਾਣੀ ਕਾ ਬੋਹਿਥਾ (ਭਾਵ ਗੁਰੂ ਅਰਜਨ ਸਾਹਿਬ ਜੀ ਗੁਰੂ ਬਣ ਕੇ ਲੋਕਾਂ ਨੂੰ ਸੰਸਾਰ ਸਾਗਰ ਤੋਂ ਪਾਰ ਉਤਾਰਨ ਲਈ ਬਹੁਤ ਸਾਰੀ ਬਾਣੀ ਰਚਣਗੇ)।

ਜਦੋਂ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਮਿਲੀ ਤਾਂ ਉਸ ਪਿਛੋਂ ਸਾਰਾ ਪ੍ਰਵਾਰ ਗੁਰੂ ਕੇ ਚੱਕ (ਅੰਮ੍ਰਿਤਸਰ) ਚਲਾ ਗਿਆ। (ਗੁਰੂ) ਅਰਜਨ ਸਾਹਿਬ ਜੀ ਵੀ ਪ੍ਰਵਾਰ ਦੇ ਨਾਲ ਉਥੇ ਆ ਗਏ। ਆਪ ਜੀ ਆਪਣੇ ਪਿਤਾ ਗੁਰੂ ਰਾਮਦਾਸ ਜੀ ਨੂੰ ਮੁਕਤੀ ਦਾਤਾ ਗੁਰੂ ਸਮਝ ਕੇ ਉਨ੍ਹਾਂ ਦੀ ਸੇਵਾ ਦੇ ਕਰ ਅਤੇ ਉਨ੍ਹਾਂ ਦੇ ਹੁਕਮ ਅਨੁਸਾਰ ਚਲਦੇ। ਆਪ ਜੀ ਦੀ ਬਿਰਤੀ ਹਰ ਸਮੇਂ ਨਾਮ ਵਿਚ ਲੀਨ ਰਹਿੰਦੀ ਸੀ। ਪਹਿਲੇ ਚਾਰ ਗੁਰੂ ਸਾਹਿਬਾਨ ਦੀ ਬਾਣੀ ਦਾ ਆਪ ਬਹੁਤ ਪ੍ਰੇਮ ਨਾਲ ਪਾਠ ਅਤੇ ਵਿਚਾਰ ਕਰਦੇ।

ਪਰਮਾਰਥਕ ਗਿਆਨ ਦੇ ਨਾਲ ਨਾਲ ਆਪ ਜੀ ਨੇ ਕਾਫੀ ਦੁਨਿਆਵੀ ਵਿਦਿਆ ਵੀ ਬਚਪਨ ਵਿਚ ਹਾਸਿਲ ਕਰ ਲਈ ਸੀ। ਕੀਰਤਨ ਵੀ ਆਪ ਜੀ ਬਚਪਨ ਵਿਚ ਹੀ ਸਿੱਖ ਗਏ ਸਨ, ਸਿਰੰਦਾ ਤਾਂ ਕਮਾਲ ਦਾ ਵਜਾਉਂਦੇ ਸਨ। ਘੋੜ ਸਵਾਰੀ ਵਿਚ ਵੀ ਆਪ ਜੀ ਬਹੁਤ ਮਾਹਰ ਸਨ, ਨੇਜ਼ਾ ਬਾਜ਼ੀ ਉਨ੍ਹਾਂ ਵਰਗੀ ਕੋਈ ਨਹੀਂ ਸੀ ਕਰ ਸਕਦਾ। ਭਾਵ ਆਪ ਜੀ ਹਰ ਖੇਤਰ ਵਿਚ ਨਿਪੁੰਨ ਸਨ।

**ਵਿਆਹ ਅਤੇ ਸੰਤਾਨ**—ਆਪ ਜੀ ਦਾ ਵਿਆਹ ਸੰਨ 1679 ਈ: ਵਿਚ ਮਾਤਾ ਗੰਗਾ ਦੇਵੀ ਜੀ (ਸਪੁੱਤਰੀ ਭਾਈ ਕਿਸ਼ਨ ਚੰਦ ਜੀ) ਨਾਲ ਪਿੰਡ ਮਉ (ਤਹਿਸੀਲ ਫਿਲੌਰ ਜ਼ਿਲਾ ਜਲੰਧਰ) ਵਿਖੇ ਹੋਇਆ। ਆਪ ਜੀ ਦੇ ਘਰ 19 ਜੂਨ, 1595 ਨੂੰ (ਗੁਰੂ) ਹਰਿਗੋਬਿੰਦ ਸਾਹਿਬ ਨੇ ਜਨਮ ਲਿਆ।

**ਗੁਰਿਆਈ**—ਸੰਨ 1680 ਵਿਚ ਗੁਰੂ ਰਾਮਦਾਸ ਜੀ ਦੇ ਤਾਏ ਦੇ ਪੁਤਰ ਸ੍ਰੀ ਸਿਹਾਰੀ ਮੱਲ ਜੀ ਦੇ ਪੁੱਤਰ ਦਾ ਵਿਆਹ ਲਾਹੌਰ ਵਿਖੇ ਹੋਣਾ ਸੀ। ਗੁਰੂ ਰਾਮਦਾਸ ਜੀ ਕਿਉਂਕਿ ਰੁਝੇ-ਵਿਆਂ ਕਾਰਨ ਆਪ ਨਹੀਂ ਸੀ ਜਾ ਸਕਦੇ, ਇਸ ਲਈ ਉਨ੍ਹਾਂ ਨੇ ਪ੍ਰਿਥੀ ਚੰਦ ਨੂੰ ਲਾਹੌਰ ਜਾਣ ਲਈ ਕਿਹਾ। ਪ੍ਰਿਥੀ ਚੰਦ ਨੇ ਕਿਹਾ ਕਿ ਜੇ ਮੈਂ ਚਲਾ ਗਿਆ ਤਾਂ ਆਮਦਨ ਖਰਚ ਦਾ ਹਿਸਾਬ ਅਤੇ ਹੋਰ ਪ੍ਰਬੰਧ ਕੌਣ ਕਰੇਗਾ। ਇਸੇ ਤਰ੍ਹਾਂ ਹੀ ਬਾਬਾ ਮਹਾਂਦੇਵ ਨੇ ਵੀ ਕਿਹਾ ਕਿ ਮੈਂ ਰਿਸ਼ਤਿਆਂ ਦੇ ਬੰਧਨ ਵਿਚ ਨਹੀਂ ਪੈਣਾ ਚਾਹੁੰਦਾ ਪਰ ਜਦੋਂ (ਗੁਰੂ) ਅਰਜਨ ਦੇਵ ਜੀ ਨੂੰ ਕਿਹਾ ਗਿਆ ਤਾਂ ਆਪ ਜੀ 'ਸਤਿਬਚਨ' ਕਹਿ ਕੇ ਲਾਹੌਰ ਨੂੰ ਤੁਰ ਪਏ। ਭਾਵੇਂ ਗੁਰੂ ਰਾਮਦਾਸ ਜੀ ਦਾ ਲਾਹੌਰ ਜਾਣ ਦਾ ਹੁਕਮ ਸਰਲ ਤੇ ਸਹਿਜ ਸੁਭਾਇ ਸੀ ਪਰ ਇਸ ਵਿਚ ਬਹੁਤ ਰਹੱਸ ਸੀ। ਇਹ ਪ੍ਰੀਖਿਆ ਦੀ ਘੜੀ ਸੀ ਜਿਸ ਵਿਚੋਂ (ਗੁਰੂ) ਅਰਜਨ ਦੇਵ ਜੀ ਪਾਸ ਹੋਏ। ਇਹੋ ਜਿਹੇ ਹੋਰ ਕਈ ਪਰਚੇ ਪਾਏ ਗਏ, ਹਰ ਵਾਰੀ (ਗੁਰੂ) ਅਰਜਨ ਸਾਹਿਬ ਜੀ ਪੂਰੇ ਉਤਰੇ। ਗੁਰਿਆਈ ਦੀ ਯੋਗਤਾ ਲਈ

ਪੂਰਨਤਾ ਤੇ ਹੋਰ ਗੁਣਾਂ ਵਿਚ ਭਰਪੂਰ ਵੇਖ ਕੇ ਗੁਰੂ ਰਾਮਦਾਸ ਜੀ ਨੇ 1 ਸਤੰਬਰ, 1581 ਨੂੰ ਗੁਰੂ ਅਰਜਨ ਦੇਵ ਜੀ ਨੂੰ ਗੁਰਗੱਦੀ ਬਖਸ਼ੀ। ਗੁਰਿਆਈ ਦੇਣ ਦੀ ਰਸਮ ਬਾਬਾ ਬੁਢਾ ਜੀ ਨੇ ਅਦਾ ਕੀਤੀ। ਗੁਰਿਆਈ ਮਿਲਣ ਵੇਲੇ ਗੁਰੂ ਅਰਜਨ ਸਾਹਿਬ ਜੀ ਦੀ ਉਮਰ 18 ਸਾਲ 4 ਮਹੀਨੇ ਸੀ।

**ਪ੍ਰਿਥੀ ਚੰਦ ਦੀ ਵਿਰੋਧਤਾ**—ਗੁਰਿਆਈ ਵਾਲਾ ਫੈਸਲਾ ਬਾਬਾ ਪ੍ਰਿਥੀ ਚੰਦ ਦੀ ਤਸੱਲੀ ਨਾ ਕਰਾ ਸਕਿਆ, ਉਸਨੇ ਇਸ ਫੈਸਲੇ ਨੂੰ ਆਪਣੇ ਹੱਕ ਉਤੇ ਛਾਪਾ ਸਮਝਿਆ। ਜਦੋਂ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾ ਗਏ ਤਾਂ ਸੰਗਤਾਂ 'ਦਸਤਾਰ' ਗੁਰੂ ਅਰਜਨ ਸਾਹਿਬ ਜੀ ਨੂੰ ਦੇਣਾ ਚਾਹੁੰਦੀਆਂ ਸਨ। ਬਾਬਾ ਪ੍ਰਿਥੀ ਚੰਦ ਨੇ ਸ਼ਰੀਕੇ ਭਾਈਚਾਰੇ ਨੂੰ ਆਖਿਆ ਕਿ ਮੈਂ ਵੱਡਾ ਪੁੱਤਰ ਹਾਂ, 'ਦਸਤਾਰ' ਦਾ ਹੱਕਦਾਰ ਮੈਂ ਹਾਂ। ਬਰਾਦਰੀ ਦੇ ਲੋਕ ਬਾਬਾ ਪ੍ਰਿਥੀ ਚੰਦ ਨੂੰ ਦਸਤਾਰ (ਪੱਗ) ਦੇਣ ਲਈ ਤਿਆਰ ਨਹੀਂ ਸਨ ਪਰ ਗੁਰੂ ਅਰਜਨ ਸਾਹਿਬ ਜੀ ਦੀ ਪ੍ਰੇਰਨਾ ਨਾਲ ਆਖਰ ਦਸਤਾਰ ਪ੍ਰਿਥੀ ਚੰਦ ਨੂੰ ਦੇ ਦਿਤੀ ਗਈ।

ਦਸਤਾਰ ਬੰਦੀ ਦੀ ਰਸਮ ਵੇਲੇ ਜਿਥੇ ਹੋਰ ਸੰਗਤਾਂ ਆਈਆਂ, ਉਥੇ ਭੱਟ-ਜਾਤੀ ਦੇ ਕੁਝ ਪ੍ਰੇਮੀ ਸੱਜਣ ਵੀ ਗੁਰੂ ਦਰਸ਼ਨਾਂ ਲਈ ਆਏ। ਇਹ ਗਿਣਤੀ ਵਿਚ 11 ਸਨ। ਇਨ੍ਹਾਂ ਨੇ ਪ੍ਰਿਥੀ ਚੰਦ ਦੀ ਵਿਰੋਧਤਾ ਦੇਖੀ ਤੇ ਅਤੇ ਗੁਰੂ ਅਰਜਨ ਸਾਹਿਬ ਦਾ ਠੰਡਾ ਤੇ ਗੰਭੀਰ ਜਿਗਰਾ ਵੇਖਿਆ। ਪ੍ਰਿਥੀ ਚੰਦ ਨੇ ਜਿੰਨੇਂ ਵੀ ਹਥਿਆਰ ਵਰਤੇ, ਗੁਰੂ ਦੀ ਨਿਮਰਤਾ ਅਗੇ ਸਾਰੇ ਫੇਲ ਹੋ ਗਏ। ਭੱਟਾਂ ਨੇ ਅੰਦਰੋਂ ਉਠੀ ਸ਼ਰਧਾ ਅਨੁਸਾਰ ਗੁਰੂ ਘਰ ਦੀ ਉਸਤਤਿ ਵਿਚ ਸਵੱਈਏ ਲਿਖੇ। ਸਿੱਖ ਇਤਿਹਾਸ ਵਿਚ ਭੱਟਾਂ ਦੇ ਇਹ ਸਵੱਈਏ ਇਕ ਸੋਹਣੀ ਯਾਦਗਾਰ ਹਨ ਜੋ ਦਸਦੇ ਹਨ ਕਿ ਵਿਰੋਧਤਾ ਦੇ ਝਖੜ ਝੁਲਣ ਤੇ ਵੀ ਕਿਵੇਂ ਗੁਰੂ ਅਰਜਨ ਸਾਹਿਬ ਗੰਭੀਰਤਾ ਵਿਚ ਰਹਿ ਕੇ ਪਰਬਤ ਵਾਂਗ ਅਡੋਲ ਰਹੇ, ਅਤੇ ਗੁਰੂ ਨਾਨਕ ਪਾਤਸ਼ਾਹ ਦੇ ਘਰ ਦੀ ਜਿੱਤ ਹੋਈ।

**ਗੁਰੂ ਘਰ ਦੀ ਨਾਕਾਬੰਦੀ**—ਗੁਰਿਆਈ ਪ੍ਰਾਪਤ ਹੋਣ ਤੋਂ ਪਿਛੋਂ ਗੁਰੂ ਅਰਜਨ ਸਾਹਿਬ ਜੀ ਨੇ ਗੁਰੂ ਕੇ ਚਕ (ਅੰਮ੍ਰਿਤਸਰ) ਵਿਖੇ ਪੱਕੀ ਰਿਹਾਇਸ਼ ਰਖ ਕੇ ਸਰੋਵਰ ਦੀ ਸੇਵਾ ਤੇਜ਼ ਕਰ ਦਿਤੀ ਤੇ ਸ਼ਹਿਰ ਉਸਾਰਨਾ ਅਰੰਭ ਦਿਤਾ। ਸੰਗਤਾਂ ਨੇ ਤਨ, ਮਨ ਤੇ ਧਨ ਨਾਲ ਸੇਵਾ ਸ਼ੁਰੂ ਕਰ ਦਿਤੀ। ਪ੍ਰਿਥੀ ਚੰਦ ਨੇ ਰਾਹ ਵਿਚ ਰੋੜੇ ਅਟਕਾਣ ਦੇ ਯਤਨ ਕੀਤੇ। ਗੁਰੂ ਘਰ ਦੀ ਨਾਕਾਬੰਦੀ ਕਰ ਦਿਤੀ। ਬਾਹਰੋਂ ਆਈ ਮਾਇਆ ਨੂੰ ਉਹ ਗੁਰੂ ਸਾਹਿਬ ਤੱਕ ਅਪੜਨ ਤੋਂ ਪਹਿਲਾਂ ਹੀ ਸਾਂਭ ਲੈਂਦਾ। ਗੁਰੂ ਅਰਜਨ ਸਾਹਿਬ ਜੀ ਨੂੰ ਆਰਥਕ ਔਕੜਾਂ ਆਈਆਂ ਪਰ ਉਨ੍ਹਾਂ ਨੇ ਲੰਗਰ ਤੇ ਸੰਗਤ ਦੀ ਸੇਵਾ ਵਿਚ ਕੋਈ ਕਸਰ ਨਾ ਪੈਣ ਦਿਤੀ।

**ਸੱਤੇ ਬਲਵੰਡ ਦਾ ਗੁਸੇਵਾਂ**—ਸੱਤਾ ਤੇ ਬਲਵੰਡ ਦੋਵੇਂ ਰਬਾਬੀ ਗੁਰੂ ਅਰਜਨ ਸਾਹਿਬ ਦੇ ਦੀਵਾਨ ਵਿਚ ਬਾਣੀ ਦਾ ਕੀਰਤਨ ਕਰਿਆ ਕਰਦੇ ਸਨ। ਆਰਥਿਕ ਔਕੜ ਦੇ ਦਿਨਾਂ ਵਿਚ ਹੀ ਸੱਤੇ ਨੇ ਆਪਣੀ ਲੜਕੀ ਦੇ ਵਿਆਹ ਦੇ ਖਰਚੇ ਪੂਰੇ ਕਰਨ ਲਈ ਸਤਿਗੁਰੂ ਜੀ ਤੋਂ ਇਕ ਵੱਡੀ ਰਕਮ ਮੰਗ ਲਈ, ਜੋ ਕਿ ਉਸ ਸਮੇਂ ਪੂਰੀ ਨਹੀਂ ਸੀ ਕੀਤੀ ਜਾ ਸਕਦੀ। ਬਾਬਾ ਪ੍ਰਿਥੀ ਚੰਦ ਤੇ ਉਸਤੇ ਸਾਥੀਆਂ ਨੂੰ ਚੋਟ ਕਰਨ ਦਾ ਇਕ ਹੋਰ ਮੌਕਾ ਮਿਲ ਗਿਆ ਅਤੇ ਉਨ੍ਹਾਂ ਭਾਈ ਸੱਤੋ ਦੇ ਕੰਨ ਭਰੇ। ਸੱਤੇ ਬਲਵੰਡ ਨੇ ਦੀਵਾਨ ਵਿਚ ਕੀਰਤਨ ਕਰਨ ਤੋਂ ਨਾਂਹ ਕਰ ਦਿਤੀ। ਭਾਈ ਸੱਤੇ ਤੇ ਬਲਵੰਡ ਨੇ ਸਮਝਿਆ ਕਿ ਅਸੀਂ ਵਿਦਵਾਨ ਕੀਰਤਨੀਏ ਹਾਂ, ਸਿੱਖ ਸਾਡੇ ਘਰੀਂ ਕੀਰਤਨ ਸੁਣਨ ਆਇਆ ਕਰਨਗੇ, ਪਰ ਉਨ੍ਹਾਂ ਦੀ ਇਹ ਆਸ ਪੂਰੀ ਨਾ ਹੋਈ। ਜਦੋਂ ਰੋਟੀਓਂ ਵੀ ਜਾਂਦੇ ਰਹੇ ਤਾਂ ਭਾਈ ਲੱਧਾ ਜੀ ਦੀ ਰਾਹੀਂ ਗੁਰੂ ਜੀ ਤੋਂ ਮੁਆਫੀ ਮੰਗੀ। ਗੁਰੂ ਸਦਾ ਬਖਸ਼ਿੰਦ ਹੈ। ਜਦੋਂ ਸੱਤੇ ਬਲਵੰਡ ਨੂੰ ਮਾਫ਼ੀ ਮਿਲ ਗਈ ਤਾਂ ਉਨ੍ਹਾਂ ਨੇ ਗੁਰ-ਉਪਮਾ ਵਿਚ ਇਕ ਵਾਰ ਲਿਖੀ ਜੋ ਕਿ ਰਾਮਕਲੀ ਰਾਗ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਹੋਈ ਹੈ।

**ਪ੍ਰਿਥੀ ਚੰਦ ਦਾ ਹੋਰ ਸਖਤ ਵਤੀਰਾ**—ਭਾਵੇਂ ਪ੍ਰਿਥੀ ਚੰਦ ਦੀਆਂ ਸਾਰੀਆਂ ਚਾਲਾਂ ਨਿਸਫਲ ਹੋ ਗਈਆਂ ਅਤੇ ਗੁਰੂ ਘਰ ਦਾ ਤੇਜ-ਪ੍ਰਤਾਪ ਦਿਨੋਂ-ਦਿਨ ਵਧਦਾ ਗਿਆ ਪਰ ਪ੍ਰਿਥੀਆ ਆਪਣੇ ਭੈੜੇ ਵਤੀਰੇ ਤੋਂ ਬਾਜ ਨਾ ਆਇਆ। ਉਸਨੇ ਇਕ ਦਾਈ ਪਾਸੋਂ ਬਾਲ (ਗੁਰੂ) ਹਰਿਗੋਬਿੰਦ ਸਾਹਿਬ ਨੂੰ ਜ਼ਹਿਰ ਦਿਵਾਉਣ ਦੀ ਕੋਸ਼ਿਸ਼ ਕੀਤੀ, ਇਕ ਸਪੇਰੇ ਪਾਸੋਂ ਸੱਪ ਲੜਾਉਣ ਅਤੇ ਇਕ ਖਿਡਾਵੇ ਬ੍ਰਾਹਮਣ ਰਾਹੀਂ ਦਹੀਂ ਵਿਚ ਜ਼ਹਿਰ ਦੇਣ ਦਾ ਜਤਨ ਵੀ ਕੀਤਾ, ਪਰ ਕਰਤਾਰ ਨੇ ਉਨ੍ਹਾਂ ਨੂੰ ਹੱਥ ਦੇ ਕੇ ਰੱਖ ਲਿਆ। ਗੁਰੂ ਜੀ ਨੇ ਇਹ ਸਭ ਕੁਝ ਪੂਰਨ ਸ਼ਾਂਤੀ ਨਾਲ ਜਰਿਆ ਅਤੇ ਅਕਾਲ ਪੁਰਖ ਦਾ ਕੋਟਾਨ ਕੋਟ ਸ਼ੁਕਰਾਨਾ ਕੀਤਾ।

ਇਸ ਤੋਂ ਬਾਅਦ ਪ੍ਰਿਥੀਏ ਨੇ ਦਿੱਲੀ ਜਾ ਕੇ ਅਕਬਰ

ਬਾਦਸ਼ਾਹ ਪਾਸ ਪਹੁੰਚ ਕੀਤੀ ਕਿ ਮੇਰੇ ਨਾਲ ਧੱਕਾ ਹੋਇਆ ਹੈ, ਮੈਨੂੰ ਗੁਰਗੱਦੀ ਮਿਲਣੀ ਚਾਹੀਦੀ ਸੀ। ਜਦੋਂ ਉਥੇ ਵੀ ਸੁਣਵਾਈ ਨਾ ਹੋਈ ਤਾਂ ਇਕ ਫੌਜਦਾਰ ਸੁਲਹੀ ਖਾਂ ਨੂੰ ਬਹੁਤ ਸਾਰੀ ਵੱਢੀ ਦੇ ਕੇ ਨਾਲ ਗੰਢਿਆ। ਸੁਲਹੀ ਖਾਂ ਫੌਜ ਲੈ ਕੇ ਗੁਰੂ ਸਾਹਿਬ ਨੂੰ ਕੈਦ ਕਰਨ ਲਈ ਪੰਜਾਬ ਵੱਲ ਤੁਰ ਪਿਆ। ਸੁਲਹੀ ਖਾਂ ਦਾ ਘੋੜਾ ਤ੍ਰਬਕ ਪਿਆ ਅਤੇ ਉਹ ਭੱਖਦੇ ਭੱਠੇ ਵਿਚ ਡਿੱਗ ਪਿਆ ਅਤੇ ਵਿਚੇ ਹੀ ਸੜ ਮੋਇਆ।

## ਗੁਰੂ ਜੀ ਦੇ ਰਚੇ ਅਸਥਾਨ

**1. ਅੰਮ੍ਰਿਤਸਰ ਦਾ ਸਰੋਵਰ**—ਇਸ ਸਰੋਵਰ ਦੀ ਤਿਆਰੀ ਲਈ ਟੱਕ ਸ੍ਰੀ ਗੁਰੂ ਰਾਮਦਾਸ ਜੀ ਨੇ ਸੰਨ 1577 ਵਿਚ ਦੁਖ ਭੰਜਨੀ ਬੇਰੀ ਪਾਸ ਲਾਇਆ ਸੀ। ਗੁਰੂ ਅਰਜਨ ਸਾਹਿਬ ਜੀ ਨੇ ਇਸ ਸਰੋਵਰ ਨੂੰ ਵਧੇਰੇ ਡੂੰਘਾ ਤੇ ਪੱਕਾ ਕਰਨ ਦਾ ਕੰਮ ਸੰਨ 1586 ਵਿਚ ਸ਼ੁਰੂ ਕੀਤਾ।

**2. ਗੁਰੂ ਕੇ ਮਹਿਲ**—ਗੁਰੂ ਕੇ ਬਾਜ਼ਾਰ ਦੇ ਪਾਸ ਗੁਰੂ ਜੀ ਦੇ ਇਹ ਰਿਹਾਇਸ਼ੀ ਮਕਾਨ ਸ੍ਰੀ ਗੁਰੂ ਰਾਮਦਾਸ ਜੀ ਨੇ ਤਿਆਰ ਕਰਵਾਏ ਸਨ। ਗੁਰੂ ਅਰਜਨ ਸਾਹਿਬ ਜੀ ਨੇ ਇਨ੍ਹਾਂ ਨੂੰ ਪੱਕਾ ਤੇ ਮੁਕੰਮਲ ਕੀਤਾ।

**3. ਡਿਉੜੀ ਸਾਹਿਬ**—ਸ਼ਹਿਰ ਵਿਚ ਗੁਰੂ ਬਾਜ਼ਾਰ ਦੇ ਕੋਲ ਗੁਰੂ ਅਰਜਨ ਸਾਹਿਬ ਜੀ ਨੇ ਇਹ ਡਿਉੜੀ ਬਣਵਾਈ।

**4. ਸੰਤੋਖਸਰ**—ਇਸਦੀ ਖੁਦਵਾਈ ਦਾ ਕੰਮ ਗੁਰੂ ਰਾਮਦਾਸ ਜੀ ਨੇ ਸੰਨ 1570 ਵਿਚ ਅਰੰਭਿਆ ਸੀ ਅਤੇ ਗੁਰੂ ਅਰਜਨ ਸਾਹਿਬ ਜੀ ਨੇ ਸੰਨ 1588 ਵਿਚ ਇਸਨੂੰ ਪੱਕਾ ਬਣਵਾਇਆ।

**5. ਸ੍ਰੀ ਹਰਿਮੰਦਰ ਸਾਹਿਬ**—ਇਹ ਸਿੱਖਾਂ ਦਾ ਸ਼੍ਰੋਮਣੀ ਧਰਮ ਅਸਥਾਨ ਹੈ। ਇਸਦੀ ਨੀਂਹ ਸੰਨ 1588 ਵਿਚ ਗੁਰੂ ਅਰਜਨ ਸਾਹਿਬ ਜੀ ਨੇ ਸਾਂਈਂ ਮੀਆਂ ਮੀਰ ਪਾਸੋਂ ਰਖਵਾਈ ਅਤੇ ਸੰਨ 1590 ਵਿਚ ਇਸਦੀ ਇਮਾਰਤ ਦਾ ਕੰਮ ਮੁਕੰਮਲ ਹੋਇਆ।

**6. ਸ੍ਰੀ ਤਰਨਤਾਰਨ ਸਾਹਿਬ**—ਗੁਰੂ ਅਰਜਨ ਸਾਹਿਬ ਜੀ ਨੇ ਸੰਨ 1590 ਨੂੰ ਸ੍ਰੀ ਤਰਨਤਾਰਨ ਦੇ ਸਰੋਵਰ ਦੀ ਖੁਦਾਈ ਅਰੰਭੀ ਅਤੇ ਸ਼ਹਿਰ ਵਸਾਇਆ। ਸਰੋਵਰ ਦੇ ਕੰਢੇ ਤੇ ਗੁਰਦੁਆਰਾ ਬਣਵਾਇਆ। ਕੋੜ੍ਹੀਆਂ ਦੀ ਦੇਖਭਾਲ ਲਈ ਹਿੰਦੁਸਤਾਨ ਦਾ ਪਹਿਲਾ ਅਸਥਾਨ ਵੀ ਗੁਰੂ ਅਰਜਨ ਸਾਹਿਬ ਜੀ ਨੇ ਤਰਨਤਾਰਨ ਵਿਖੇ ਹੀ ਬਣਵਾਇਆ।

**7. ਕਰਤਾਰਪੁਰ (ਜਲੰਧਰ)**——ਇਸ ਸ਼ਹਿਰ ਦੀ ਨੀਂਹ ਗੁਰੂ ਅਰਜਨ ਸਾਹਿਬ ਜੀ ਨੇ ਸੰਨ 1593 ਨੂੰ ਰਖੀ ਅਤੇ ਸੰਨ 1599 ਵਿਚ ਇਥੇ 'ਗੰਗਸਰ' ਖੂਹ ਲਵਾਇਆ। ਇਸ ਸ਼ਹਿਰ ਵਿਚ ਪੰਜਵੇਂ, ਛੇਵੇਂ, ਸਤਵੇਂ ਅਤੇ ਨੌਵੇਂ ਪਾਤਸ਼ਾਹ ਨਾਲ ਸੰਬੰਧਤ ਕਈ ਗੁਰਦੁਆਰੇ ਹਨ।

**8. ਛੇਹਰਟਾ ਸਾਹਿਬ**—ਗੁਰੂ ਦੀ ਵਡਾਲੀ ਵਿਖੇ ਇਲਾਕੇ ਦੀ ਪਾਣੀ ਦੀ ਥੁੜ ਨੂੰ ਦੂਰ ਕਰਨ ਲਈ ਗੁਰੂ ਜੀ ਨੇ ਸੰਨ 1597 ਵਿਚ ਇਕ ਅਜਿਹਾ ਖੂਹ ਲਵਾਇਆ ਜਿਸ ਉਪਰ ਛੇ ਹਰਟ ਚਲ ਸਕਣ। ਇਸ ਦੇ ਨਾਲ ਹੀ ਸੁੰਦਰ ਗੁਰਦੁਆਰਾ ਹੈ।

**9. ਬਾਉਲੀ ਸਾਹਿਬ**—ਸੰਨ 1599 ਵਿਚ ਗੁਰੂ ਜੀ ਨੇ ਡੱਬੀ ਬਾਜ਼ਾਰ, ਲਾਹੌਰ ਵਿਚ ਇਕ ਬਾਉਲੀ ਤਿਆਰ ਕਰਵਾਈ ਅਤੇ ਗੁਰਦੁਆਰਾ ਬਣਵਾਇਆ।

**10. ਸ੍ਰੀ ਰਾਮਸਰ**—ਸੰਨ 1602-1603 ਵਿਚ ਗੁਰੂ ਅਰਜਨ ਸਾਹਿਬ ਜੀ ਨੇ ਰਾਮਸਰ ਨਾਂ ਦਾ ਇਕ ਛੋਟਾ ਜਿਹਾ ਸਰੋਵਰ ਅੰਮ੍ਰਿਤਸਰ ਸ਼ਹਿਰ ਵਿਚ ਬਣਵਾਇਆ। ਜਿਸਦੇ ਕਿਨਾਰੇ ਬੈਠ ਕੇ ਹੀ ਸੁਖਮਨੀ ਸਾਹਿਬ ਰਚੀ ਗਈ ਅਤੇ ਇਥੇ ਹੀ ਭਾਈ ਗੁਰਦਾਸ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾਈ ਗਈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਦੀ ਤਿਆਰੀ**—ਬਾਣੀ ਨੂੰ ਇਕ ਥਾਂ ਇਕੱਠਾ ਕਰਨ ਦਾ ਉਪਰਾਲਾ ਗੁਰੂ ਨਾਨਕ ਦੇਵ ਜੀ ਆਰੰਭ ਕਰ ਗਏ ਸਨ। ਆਪਣੇ ਪ੍ਰਚਾਰਕ ਦੌਰਿਆਂ ਸਮੇਂ ਭਗਤਾਂ ਦੀਆਂ ਰਚਨਾਵਾਂ ਇਕੱਤ੍ਰ ਕਰਕੇ ਆਪਣੀ ਬਾਣੀ ਸਮੇਤ ਇਕ ਪੋਥੀ ਦੇ ਰੂਪ ਵਿਚ ਹਰ ਸਮੇਂ ਆਪਣੇ ਕੋਲ ਰਖਦੇ ਸਨ। ਗੁਰੂ ਨਾਨਕ ਦੇਵ ਜੀ ਨੇ ਇਹ ਪੋਥੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੇਣ ਸਮੇਂ ਬਖਸ਼ ਦਿਤੀ। ਗੁਰੂ ਅੰਗਦ ਦੇਵ ਜੀ ਨੇ ਆਪਣੀ ਬਾਣੀ ਸਮੇਤ ਇਹ ਖਜ਼ਾਨਾ ਗੁਰੂ ਅਮਰਦਾਸ ਜੀ ਨੂੰ ਦਿਤਾ। ਇਸ ਤਰ੍ਹਾਂ ਗੁਰੂ ਰਾਮਦਾਸ ਜੀ ਦੀ ਰਾਹੀਂ ਪਹਿਲੇ ਚਾਰ ਗੁਰੂ ਸਾਹਿਬਾਨ ਦੀ ਬਾਣੀ ਗੁਰੂ ਅਰਜਨ ਸਾਹਿਬ ਜੀ ਪਾਸ ਮੌਜੂਦ ਸੀ। ਗੁਰੂ ਅਰਜਨ ਸਾਹਿਬ ਨੇ ਆਪਣੀ ਬਾਣੀ ਸ਼ਾਮਲ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਦਾ ਕਾਰਜ ਆਪਣੀ ਨਿਗਰਾਨੀ ਹੇਠ ਭਾਈ ਗੁਰਦਾਸ ਜੀ ਨੂੰ ਸੌਂਪਿਆ।

ਸਿੱਖ ਪੰਥ ਦੀ ਜਥੇਬੰਦੀ, ਏਕਤਾ, ਕੌਮੀ ਜੀਵਨ ਅਤੇ ਗੁਰ-

ਸਿੱਖੀ ਦੇ ਪਰਚਾਰ ਦੀ ਉੱਨਤੀ ਲਈ ਇਹ ਕਾਰਜ ਅਤੀ ਜ਼ਰੂਰੀ ਸੀ ।

ਇਸ ਮਹਾਨ ਰਚਨਾ ਦੀ ਤਿਆਰੀ ਦੀ ਚਰਚਾ ਦੂਰ ਦੂਰ ਤੱਕ ਹੋਈ । ਬਹੁਤ ਸਾਰੇ ਭਗਤ ਤੇ ਕਵੀ ਆਪਣੀਆਂ ਰਚਨਾਵਾਂ ਲੈ ਕੇ ਗੁਰੂ ਅਰਜਨ ਸਾਹਿਬ ਜੀ ਪਾਸ ਆਏ । ਸ਼ਾਹ ਹੁਸੈਨ, ਕਾਹਨਾ, ਪੀਲੂ ਅਤੇ ਛੱਜੂ ਦੇ ਨਾਂ ਵਰਨਣ ਯੋਗ ਹਨ । ਪਰ ਗੁਰੂ ਸਾਹਿਬ ਨੇ ਗੁਰਮਤਿ ਸਿਧਾਂਤਾਂ ਦੀ ਕਸਵੱਟੀ ਲਾ ਕੇ ਉਨ੍ਹਾਂ ਦੀਆਂ ਰਚਨਾਵਾਂ ਨੂੰ ਇਸ ਮਹਾਨ ਗ੍ਰੰਥ ਲਈ ਸਵੀਕਾਰ ਨਾ ਕੀਤਾ ।

ਇਸੇ ਦੌਰਾਨ ਗੁਰੂ-ਘਰ ਦੇ ਦੋਖੀਆਂ ਨੇ ਅਕਬਰ ਬਾਦਸ਼ਾਹ ਪਾਸ ਜਾ ਕੇ ਸ਼ਿਕਾਇਤ ਕੀਤੀ ਕਿ ਗੁਰੂ ਅਰਜਨ ਸਾਹਿਬ ਜੀ ਅਜਿਹੀ ਰਚਨਾ ਤਿਆਰ ਕਰ ਰਹੇ ਹਨ, ਜਿਸ ਵਿਚ ਹਿੰਦੂ ਅਵਤਾਰਾਂ ਅਤੇ ਮੁਸਲਮਾਨ ਪੀਰਾਂ ਦੀ ਨਿੰਦਿਆ ਕੀਤੀ ਗਈ ਹੈ । ਅਕਬਰ ਬਾਦਸ਼ਾਹ ਲਾਹੌਰ ਜਾਂਦਾ ਹੋਇਆ ਸੰਨ 1598 ਨੂੰ ਗੋਇੰਦਵਾਲ ਠਹਿਰਿਆ ਤੇ ਗੁਰੂ ਅਰਜਨ ਸਾਹਿਬ ਜੀ ਨੂੰ ਮਿਲਿਆ । ਜਦੋਂ ਉਸ ਨੇ ਸਰਬੱਤ ਦੇ ਭਲੇ ਵਾਲੀ ਬਾਣੀ ਸੁਣੀ ਤਾਂ ਬੜਾ ਖੁਸ਼ ਹੋਇਆ ਅਤੇ ਇਸ ਮਹਾਨ ਰਚਨਾ ਦੀ ਰੱਜ ਕੇ ਪ੍ਰਸੰਸਾ ਕੀਤੀ । ਅਖੀਰ ਸੰਨ 1604 ਈ: ਨੂੰ ਆਦਿ ਗ੍ਰੰਥ ਦੀ ਤਿਆਰੀ ਪੂਰੀ ਹੋਈ । ਸੰਨ 1604 ਈ: ਨੂੰ ਹੀ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਚ ਇਸ ਦਾ ਪਹਿਲਾ ਪ੍ਰਕਾਸ਼ ਕੀਤਾ ਗਿਆ ।

ਇਸ ਮਹਾਨ ਗ੍ਰੰਥ ਦੀ ਵਿਲੱਖਣਤਾ ਤੇ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚਲੀ ਬਾਣੀ ਬਿਨਾਂ ਕਿਸੇ ਮਜ਼੍ਹਬ, ਜ਼ਾਤ, ਵਰਣ ਤੇ ਦੇਸ਼ ਕਾਲ ਦੇ ਵਿਤਕਰੇ ਦੇ ਦਰਜ ਕੀਤੀ ਗਈ ਹੈ ।

**ਗੁਰੂ ਸਾਹਿਬ ਦੇ ਵਿਰੋਧੀ**—ਵੈਸੇ ਤਾਂ ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਬ੍ਰਾਹਮਣ ਅਤੇ ਹੋਰ ਜਾਤ ਅਭਿਮਾਨੀ ਕਿਸੇ ਨਾ ਕਿਸੇ ਰੂਪ ਵਿਚ ਗੁਰੂ-ਘਰ ਦੀ ਵਿਰੋਧਤਾ ਕਰਦੇ ਰਹੇ ਸਨ ਪਰ ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਬਾਬਾ ਪ੍ਰਿਥੀ ਚੰਦ ਦੇ ਰੂਪ ਵਿਚ ਜਦੋਂ ਘਰੋਂ ਹੀ ਵਿਰੋਧ ਸ਼ੁਰੂ ਹੋ ਗਿਆ, ਤਾਂ ਉਨ੍ਹਾਂ ਨੂੰ ਇਕ ਹੋਰ ਸਹਾਰਾ ਮਿਲ ਗਿਆ । ਅਕਬਰ ਦਾ ਦਰਬਾਰੀ ਬੀਰਬਲ ਤਾਂ ਉਨ੍ਹਾਂ ਨੂੰ ਇਕ ਪੱਕੇ ਕਿੱਲੇ ਦੇ ਰੂਪ ਵਿਚ ਮਿਲ ਗਿਆ । ਚੰਦੂ ਵੀ ਆਪਣੀ ਧੀ ਦਾ ਰਿਸ਼ਤਾ ਮੋੜਨ ਕਰਕੇ ਗੁਰੂ ਘਰ ਦਾ ਦੁਸ਼ਮਣ ਬਣ ਗਿਆ । ਇਨ੍ਹਾਂ ਸਾਰਿਆਂ ਦੀ ਵਿਰੋਧਤਾ ਦੇ ਨਾਲ ਨਾਲ ਕੁਝ ਹੋਰ ਗੱਲਾਂ ਬੇ-ਮਤਲਬੇ ਜਿਹੇ ਰੂਪ ਵਿਚ ਨਾਲ ਮਿਲ ਗਈਆਂ, ਜਿਵੇਂ ਕਿ ਜਿਨ੍ਹਾਂ ਕਵੀਆਂ ਦੀਆਂ ਰਚਨਾਵਾਂ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਨ ਤੋਂ ਨਾਂਹ ਕੀਤੀ ਗਈ ਸੀ, ਉਨ੍ਹਾਂ ਦਾ ਨਾਰਾਜ਼ ਹੋਣਾ ਸੁਭਾਵਕ ਸੀ । ਕਾਹਨੇ ਵਰਗੇ ਭਗਤ ਤਾਂ ਰਾਜਸੀ ਰਸੂਖ ਵੀ ਰਖਦੇ ਸਨ, ਬਾਕੀਆਂ ਨੇ ਵੀ ਸਿੱਖ ਧਰਮ ਪ੍ਰਤੀ ਨਫ਼ਰਤ ਫੈਲਾਈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਨਾਲ ਅਸਿਧੇ ਤੌਰ ਤੇ ਹੋਰ ਵੀ ਕਈ ਵਿਰੋਧੀ ਪੈਦਾ ਹੋ ਗਏ ਕਿਉਂਕਿ ਇਸ ਵਿਚ ਬ੍ਰਾਹਮਣਾਂ, ਕਾਜ਼ੀਆਂ ਅਤੇ ਹੋਰ ਜਾਤਿ-ਅਭਿਮਾਨੀਆਂ ਦੇ ਪੋਲ ਖੋਲ੍ਹੇ ਗਏ ਸਨ ।

ਗੁਰੂ-ਘਰ ਦੇ ਵਿਰੋਧੀਆਂ ਵਿਚ ਉਪਰੋਕਤ ਧਿਰਾਂ ਤੋਂ ਇਲਾਵਾ ਸਭ ਤੋਂ ਮਹੱਤਵ ਪੂਰਨ ਨਾਮ ਕੱਟੜ ਮੁਸਲਮਾਨ ਸ਼ੇਖ ਅਹਿਮਦ ਸਰਹੰਦੀ ਅਤੇ ਉਸਦੇ ਚੇਲੇ ਸ਼ੇਖ ਫਰੀਦ ਬੁਖਾਰੀ ਦਾ ਹੈ । ਸ਼ੇਖ ਅਹਿਮਦ ਸਰਹੰਦੀ ਨੇ ਇਹ ਪ੍ਰਚਾਰ ਅਰੰਭਿਆ ਕਿ ਅੱਲਾ ਨੇ ਉਸਨੂੰ ਇਸਲਾਮ ਦੀ ਰੱਖਿਆ ਲਈ ਭੇਜਿਆ ਹੈ, ਉਹ ਅਜਿਹੇ ਕੇਂਦਰ ਨਹੀਂ ਰਹਿਣ ਦੇਵੇਗਾ ਜਿਨ੍ਹਾਂ ਦੀ ਹੋਂਦ ਸਰਕਾਰ ਲਈ ਮਾਰੂ ਅਤੇ ਇਸਲਾਮ ਲਈ ਹਾਨੀਕਾਰਕ ਸਾਬਤ ਹੋਵੇ । ਉਹ ਬਾਦਸ਼ਾਹ ਅਕਬਰ ਦੀ ਧਰਮ ਨਿਰਪੱਖਤਾ ਦੀ ਨੀਤੀ ਤੋਂ ਬਹੁਤ ਔਖਾ ਸੀ ।

**ਜਹਾਂਗੀਰ ਦਾ ਤਖਤ ਤੇ ਬੈਠਣਾ**—12 ਅਕਤੂਬਰ, ਸੰਨ 1605 ਨੂੰ ਅਕਬਰ ਦੀ ਮੌਤ ਪਿਛੋਂ ਜਹਾਂਗੀਰ ਤਖਤ ਤੇ ਬੈਠਾ । ਅਕਬਰ ਜਿਤਨਾ ਖੁਲ੍ਹ ਦਿਲਾ ਸੀ, ਜਹਾਂਗੀਰ ਉਤਨਾ ਹੀ ਤੰਗ ਦਿਲ ਅਤੇ ਮੁਤਅਸਬੀ ਰਵਈਏ ਵਾਲਾ ਸੀ । ਉਸਨੇ ਤਖਤ ਹਾਸਲ ਕਰਨ ਲਈ ਵੀ ਸ਼ੇਖ ਅਹਿਮਦ ਸਰਹੰਦੀ ਅਤੇ ਹੋਰ ਮੁਤਅੱਸਬੀ ਮੁਸਲਮਾਨਾਂ ਨੂੰ ਆਪਣੀ ਕੱਟੜ ਮੁਸਲਿਮ ਨੀਤੀ ਲਾਗੂ ਕਰਨ ਦਾ ਭਰੋਸਾ ਦੇ ਕੇ, ਉਨ੍ਹਾਂ ਤੋਂ ਸਹਾਇਤਾ ਲਈ ਸੀ । ਉਸਨੇ ਗੈਰ-ਮੁਸਲਮਾਨਾਂ ਨੂੰ ਕੁਚਲਣ ਦੇ ਜੋ ਵਾਅਦੇ ਕੀਤੇ ਸਨ, ਉਹ ਉਸਨੂੰ ਯਾਦ ਸਨ ।

**ਖੁਸਰੋ ਦੀ ਬਗਾਵਤ**—ਜਹਾਂਗੀਰ ਦੇ ਤਖਤ ਤੇ ਬੈਠਦਿਆਂ ਹੀ ਉਸਦੇ ਪੁੱਤਰ ਖੁਸਰੋ ਨੇ ਬਗਾਵਤ ਕਰ ਦਿਤੀ । ਭਾਵੇਂ ਜਹਾਂਗੀਰ ਨੇ ਤਖਤ ਤੇ ਬੈਠਦਿਆਂ ਹੀ ਖੁਸਰੋ ਨੂੰ ਆਗਰੇ ਦੇ ਕਿਲ੍ਹੇ ਵਿਚ ਨਜ਼ਰ-ਬੰਦ ਕਰ ਦਿਤਾ ਸੀ, ਪਰ ਖੁਸਰੋ ਉਥੋਂ ਪੰਜਾਬ ਵਲ ਭੱਜ ਨਿਕਲਿਆ । ਪੰਜਾਬ ਪਹੁੰਚਣ ਤੋਂ ਪਹਿਲਾਂ ਉਸ ਨਾਲ 12,000 ਹਮਾਇਤੀ ਇਕੱਠੇ ਹੋ ਗਏ । ਉਸਨੇ ਲਾਹੌਰ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ ਪਰ

ਸ਼ੇਖ ਫਰੀਦ ਬੁਖਾਰੀ ਨੇ ਸਮੇਂ ਸਿਰ ਪਹੁੰਚ ਕੇ ਕਿਲ੍ਹੇ ਨੂੰ ਬਚਾਅ ਲਿਆ, ਜਿਸ ਬਦਲੇ ਉਸਨੂੰ 'ਮੁਰਤਜ਼ਾ ਖਾਂ' ਦਾ ਖਿਤਾਬ ਦਿਤਾ ਗਿਆ। ਇਸ ਮੁਠਭੇੜ ਵਿਚ ਆਖਰ ਖੁਸਰੋ ਫੜਿਆ ਗਿਆ।

ਜਹਾਂਗੀਰ ਨੇ ਬੜਾ ਸਹਿਜ ਸਹਿਜ ਕੇ ਤਖਤ ਹਾਸਿਲ ਕੀਤਾ ਸੀ। ਇਸ ਲਈ ਖੁਸਰੋ ਦੀ ਬਗਾਵਤ ਕਾਰਨ ਉਸਦੇ ਅੰਦਰ ਗੁੱਸੇ ਦੇ ਭਾਂਬੜ ਮੱਚ ਰਹੇ ਸਨ। ਇਸ ਲਈ ਜਹਾਂਗੀਰ ਨੇ ਖੁਸਰੋ ਦੇ ਸਾਥੀਆਂ ਤੇ ਹਮਾਇਤੀਆਂ ਨੂੰ ਇਕ ਦੋ ਦਿਨਾਂ ਵਿਚ ਹੀ ਤਸੀਹੇ ਦੇ ਦੇ ਕੇ ਮਰਵਾ ਦਿਤਾ।

**ਵਿਰੋਧੀਆਂ ਦੀ ਸਾਜਸ਼—**

ਇਸ ਵਿਚ ਕੋਈ ਸ਼ੱਕ ਨਹੀਂ ਕਿ ਹਰ ਇਕ ਗੁਰੂ ਜਾਮੇ ਵਿਚ ਸਿੱਖਾਂ ਦੀ ਗਿਣਤੀ ਵਿਚ ਭਾਰੀ ਵਾਧਾ ਹੁੰਦਾ ਗਿਆ ਅਤੇ ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਇਹ ਗਿਣਤੀ ਬਹੁਤ ਵੱਧ ਗਈ ਸੀ, ਇਥੋਂ ਤੱਕ ਕਿ ਬਹੁਤ ਸਾਰੇ ਮੁਸਲਮਾਨ ਵੀ ਸਿੱਖ ਬਣ ਚੁੱਕੇ ਸਨ। ਜਹਾਂਗੀਰ ਸਿੱਖ ਧਰਮ ਦੇ ਵੱਧ ਰਹੇ ਪ੍ਰਚਾਰ ਬਾਰੇ ਸੁਣ ਕੇ ਬਹੁਤ ਔਖਾ ਹੋਇਆ। ਉਹ ਗੁਰੂ ਸਾਹਿਬ ਨੂੰ ਸ਼ਹੀਦ ਕਰਨ ਲਈ ਕਿਸੇ ਬਹਾਨੇ ਦੀ ਤਲਾਸ਼ ਵਿਚ ਸੀ।

ਉਧਰ ਸ਼ੇਖ ਅਹਿਮਦ ਸਰਹੰਦੀ ਪਹਿਲਾਂ ਹੀ ਸਿੱਖ ਧਰਮ ਦੇ ਵੱਧ ਰਹੇ ਫੈਲਾਅ ਨੂੰ ਠਲ੍ਹ ਪਾਉਣ ਲਈ ਸਕੀਮਾਂ ਬਣਾ ਰਿਹਾ ਸੀ। ਮੁਰਤਜ਼ਾ ਖਾਨ ਵੀ ਜਹਾਂਗੀਰ ਦੇ ਬਹੁਤ ਨੇੜੇ ਹੋ ਗਿਆ ਸੀ। ਉਸਨੇ ਜਹਾਂਗੀਰ ਦੇ ਦਿਮਾਗ ਵਿਚ ਬਿਠਾ ਦਿਤਾ ਸੀ ਕਿ ਤਲਵਾਰ ਦੇ ਜ਼ੋਰ ਨਾਲ ਹੀ ਸ਼ਰਹ ਨੂੰ ਉੱਚਾ ਮੁਕਾਮ ਦਿਲਵਾਇਆ ਜਾ ਸਕਦਾ ਹੈ ਅਤੇ 'ਕਾਫਰਾਂ' ਨੂੰ ਖਤਮ ਕੀਤਾ ਜਾ ਸਕਦਾ ਹੈ। ਆਖਰ ਹੋਰ ਕੋਈ ਬਹਾਨਾ ਨਾ ਮਿਲਣ ਤੇ ਸ਼ੇਖ ਅਹਿਮਦ ਸਰਹੰਦੀ ਨੇ ਜਹਾਂਗੀਰ ਤੱਕ ਇਕ ਝੂਠੀ ਤੇ ਮਨਘੜਤ ਸ਼ਿਕਾਇਤ ਗੁਰੂ ਅਰਜਨ ਸਾਹਿਬ ਬਾਰੇ ਪੁਚਾਈ ਜਿਸ ਵਿਚ ਕਿਹਾ ਗਿਆ ਕਿ ਗੋਇੰਦਵਾਲ ਸਾਹਿਬ ਵਿਖੇ ਗੁਰੂ ਅਰਜਨ ਸਾਹਿਬ ਨੇ ਬਾਗੀ ਖੁਸਰੋ ਦੀ ਮਦਦ ਕੀਤੀ ਤੇ ਅਸ਼ੀਰਵਾਦ ਦਿੱਤੀ ਸੀ। ਭਾਵੇਂ ਅਸਲ ਵਿਚ ਖੁਸਰੋ ਦਾ ਗੁਰੂ ਅਰਜਨ ਸਾਹਿਬ ਨਾਲ ਮੇਲ ਹੀ ਨਹੀਂ ਸੀ ਹੋਇਆ ਪਰ ਇਸ ਬੇਬੁਨਿਆਦ ਸ਼ਿਕਾਇਤ ਦਾ ਜਹਾਂਗੀਰ ਦੇ ਮਨ ਤੇ ਬਹੁਤ ਵੱਡਾ ਪ੍ਰਤੀਕਰਮ ਹੋਇਆ। ਕਿਉਂਕਿ ਜਹਾਂਗੀਰ ਦਾ ਆਪਣਾ ਮਨ ਵੀ ਗੁਰੂ ਸਾਹਿਬ ਨੂੰ ਸ਼ਹੀਦ ਕਰਨ ਲਈ ਬਹਾਨੇ ਦੀ ਤਲਾਸ਼ ਵਿਚ ਸੀ, ਇਸ ਲਈ ਉਹ ਬਹਾਨਾ ਖੁਸਰੋ ਦੀ ਬਗਾਵਤ ਵੇਲੇ ਮਿਲ ਗਿਆ। ਉਸਨੇ ਤੁਰੰਤ ਗੁਰੂ ਸਾਹਿਬ ਨੂੰ ਗ੍ਰਿਫਤਾਰ ਅਤੇ ਤਸੀਹੇ ਦੇ ਕੇ ਸ਼ਹੀਦ ਕਰਨ ਦਾ ਹੁਕਮ ਦੇ ਦਿਤਾ।

**ਤਸੀਹੇ ਅਤੇ ਸ਼ਹੀਦੀ—**ਜਹਾਂਗੀਰ ਨੇ ਖੁਸਰੋ ਦੇ ਅਸਲ ਹਮਾਇਤੀਆਂ ਨੂੰ ਦਿਤੇ ਜਾਂਦੇ ਤਸੀਹੇ ਆਪਣੀ ਅਖੀਂ ਵੇਖੇ ਸਨ ਅਤੇ ਵੇਖ ਵੇਖ ਕੇ ਖੁਸ਼ ਹੁੰਦਾ ਸੀ, ਪਰ ਉਸਦੀ ਜ਼ਮੀਰ ਅੰਦਰੋਂ ਜਾਣਦੀ ਸੀ ਕਿ ਖੁਸਰੋ ਦੀ ਹਮਾਇਤ ਕਰਨ ਵਿਚ ਗੁਰੂ ਅਰਜਨ ਸਾਹਿਬ ਦਾ ਕੋਈ ਹੱਥ ਨਹੀਂ, ਇਸ ਲਈ ਗੁਰੂ ਅਰਜਨ ਸਾਹਿਬ ਨੂੰ ਦਿਤੇ ਗਏ ਤਸੀਹੇ ਉਸ ਨੇ ਆਪ ਵੇਖਣ ਦੀ ਹਿੰਮਤ ਨਹੀਂ ਕੀਤੀ ਅਤੇ ਹੁਕਮ ਦੇ ਕੇ ਆਪ ਸਿੰਧ ਨੂੰ ਚਲਾ ਗਿਆ।

ਮੁਰਤਜ਼ਾ ਖਾਨ ਨੇ ਸਤਿਗੁਰੂ ਜੀ ਨੂੰ ਅੰਮ੍ਰਿਤਸਰ ਤੋਂ ਲਾਹੌਰ ਮੰਗਵਾਇਆ ਅਤੇ ਗ੍ਰਿਫਤਾਰ ਕਰਕੇ ਤਸੀਹੇ ਦੇਣ ਲਈ ਉਨ੍ਹਾਂ ਨੂੰ ਚੰਦੂ ਦੇ ਹਵਾਲੇ ਕਰ ਦਿਤਾ ਗਿਆ। ਚੰਦੂ ਨੂੰ ਗੁਰੂ ਸਾਹਿਬ ਨਾਲ ਜ਼ਾਤੀ ਰੰਜਸ਼ ਵੀ ਸੀ, ਇਸ ਲਈ ਉਸਨੇ ਜਹਾਂਗੀਰ ਦੇ ਹੁਕਮ ਅਨੁਸਾਰ ਗੁਰੂ ਸਾਹਿਬ ਨੂੰ ਤਸੀਹੇ ਦੇਣੇ ਸੁਰੂ ਕਰ ਦਿਤੇ। ਪਹਿਲਾਂ, ਗੁਰੂ ਸਾਹਿਬ ਨੂੰ ਸੜਦੇ ਉਬਲਦੇ ਪਾਣੀ ਦੀ ਦੇਗ ਵਿਚ ਬਿਠਾਇਆ ਗਿਆ। ਅਗਲੇ ਦਿਨ ਉਨ੍ਹਾਂ ਦੇ ਨੰਗੇ ਪਿੰਡੇ ਤੇ ਸੜਦੀ ਸੜਦੀ ਤੱਤੀ ਰੇਤ ਪਾਈ ਗਈ। ਫਿਰ ਉਨ੍ਹਾਂ ਨੂੰ ਲੋਹ ਉੱਤੇ ਬਿਠਾ ਕੇ ਹੇਠਾਂ ਅੱਗ ਦਾ ਭਾਂਬੜ ਮਚਾਇਆ ਗਿਆ। ਇਸ ਤਰ੍ਹਾਂ ਪੰਜ ਦਿਨ ਤਸੀਹੇ ਦਿਤੇ ਜਾਂਦੇ ਰਹੇ। ਸਤਿਗੁਰੂ ਜੀ ਦਾ ਸਾਰਾ ਪਿੰਡਾ ਇਨ੍ਹਾਂ ਤਸੀਹਿਆਂ ਨਾਲ ਛਲਣੀ ਛਲਣੀ ਹੋ ਗਿਆ। ਅਖੀਰ 30 ਮਈ, ਸੰਨ 1606 ਨੂੰ ਆਪਜੀ ਨੂੰ ਇਸ ਹਾਲਤ ਵਿਚ ਰਾਵੀ ਦੇ ਠੰਢੇ ਪਾਣੀ ਵਿਚ ਬਿਠਾਇਆ ਗਿਆ ਤਾਂ ਜੋ ਸਾੜ ਤੇ ਜਲਨ ਹੋਰ ਵਧੇ। ਜਦੋਂ ਆਪ ਜੀ ਦੀ ਜੋਤ ਇਸ ਸਰੀਰ ਨੂੰ ਛੱਡ ਕੇ ਰੱਬੀ ਜੋਤ ਵਿਚ ਜਾ ਰਲੀ, ਤਾਂ ਆਪ ਜੀ ਦੇ ਸਰੀਰ ਨੂੰ ਰਾਵੀ ਵਿਚ ਹੀ ਰੋੜ੍ਹ ਦਿਤਾ ਗਿਆ।

ਆਪ ਜੀ ਦੀ ਲਾਸਾਨੀ ਸ਼ਹੀਦੀ ਨੇ ਸਿੱਖਾਂ ਇਤਿਹਾਸ ਵਿਚ ਇਕ ਅਨੋਖੇ ਕਾਂਡ ਦਾ ਵਾਧਾ ਕੀਤਾ, ਜਿਸ ਕਰਕੇ ਆਪ ਜੀ ਨੂੰ ਸ਼ਹੀਦਾਂ ਦਾ ਸਿਰਤਾਜ ਕਿਹਾ ਜਾਂਦਾ ਹੈ। ਲੜਾਈ ਕਰਦਿਆਂ ਤਲਵਾਰ ਜਾਂ ਗੋਲੀ ਖਾ ਕੇ ਮਰ ਜਾਣਾ ਸੌਖਾ ਹੈ, ਫਾਂਸੀ ਦਾ ਰਸਾ ਗਲ ਪੁਆ ਕੇ ਸ਼ਹੀਦੀ ਪ੍ਰਾਪਤ ਕਰਨੀ ਵੀ ਸੌਖੀ ਹੈ, ਪਰ ਸਰੀਰ ਉੱਤੇ ਲਗਾਤਾਰ ਅਸਹਿ ਤੇ ਅਕਹਿ ਕਸ਼ਟ ਸਹਿਲੇ, ਉਹ ਵੀ ਅਡੋਲ ਰਹਿ ਕੇ ਇਹ ਬਹੁਤ ਔਖਾ ਹੈ।

ਬਾਦ ਜੋ ਦੋ ਸ਼ਹੀਦੀ ਦੀ ਮਿਸਾਲ ਦੁਨੀਆਂ ਦਾ ਇਤਿਹਾਸ ਹੋਰ ਕਿਧਰੇ ਪੇਦਾ ਨਹੀਂ ਕਰ ਸਕਿਆ। ਜਿਥੋਂ ਤੱਕ ਸਿੱਖ ਧਰਮ ਦਾ ਸੰਬੰਧ ਹੈ, ਇਸ ਸ਼ਹੀਦੀ ਨੇ ਇਨਕਲਾਬ ਲੈ ਆਂਦਾ ਅਤੇ ਇਸ ਪਿਛੋਂ ਸਿੱਖ ਧਰਮ ਦੇ ਰੂਪ ਵਿਚ ਚਲ ਰਹੀ ਲੋਕ ਲਹਿਰ ਨੇ ਇਕ ਅਜਿਹਾ ਰੂਪ ਧਾਰਨ ਕੀਤਾ ਕਿ ਇਹ ਸੰਤ ਸਿਪਾਹੀਆਂ ਦਾ ਜਥਾ ਬਣ ਗਿਆ ਅਤੇ ਦੇਸ਼ ਦਾ ਇਤਿਹਾਸ ਪਲਟ ਕੇ ਰੱਖ ਦਿੱਤਾ।

### ਗੁਰੂ ਅਰਜਨ ਸਾਹਿਬ ਦੀ ਬਾਣੀ—

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਦੁਆਰਾ ਆਪ ਜੀ ਵਲੋਂ ਪਾਇਆ ਯੋਗਦਾਨ ਸਭ ਤੋਂ ਵੱਧ ਹੈ। ਛੇ ਗੁਰੂ ਸਾਹਿਬਾਨ ਅਤੇ ਹੋਰ ਭਗਤਾਂ, ਭਟਾਂ ਆਦਿ ਦੀ ਕੁਲ ਬਾਣੀ ਦਾ ਲਗਭਗ 38 ਪ੍ਰਤੀਸ਼ਤ ਹਿੱਸਾ ਗੁਰੂ ਅਰਜਨ ਸਾਹਿਬ ਜੀ ਦਾ ਰਚਿਆ ਹੋਇਆ ਹੈ, ਅਤੇ ਇਸ ਤਰ੍ਹਾਂ ਆਪ ਜੀ ਨੇ 'ਦੋਹਿਤਾ-ਬਾਣੀ ਕਾ ਬੋਹਿਥਾ' ਬਚਨਾਂ ਨੂੰ ਸੱਚਾ ਸਾਬਤ ਕਰ ਦਿਤਾ। ਆਪ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਕੁਲ 31 ਰਾਗਾਂ ਵਿਚੋਂ 30 ਰਾਗਾਂ ਵਿਚ ਬਾਣੀ ਰਚੀ, ਜਿਸਦਾ ਵੇਰਵਾ ਇਉਂ ਹੈ—

ਸ਼ਬਦ—1345
ਅਸ਼ਟਪਦੀਆਂ—62
ਛੰਤ—62

ਗੁਰੂ ਗ੍ਰੰਥ ਸਾਹਿਬ ਦੀਆਂ ਕੁਲ 22 ਵਾਰਾਂ ਵਿਚੋਂ ਗੁਰੂ ਅਰਜਨ ਸਾਹਿਬ ਦੀਆਂ 6 ਵਾਰਾਂ ਹੇਠ ਲਿਖੇ ਰਾਗਾਂ ਵਿਚ ਦਰਜ ਹਨ—

ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ ਅਤੇ ਬਸੰਤ। 6 ਵਾਰਾਂ ਦੀਆਂ ਕੁਲ ਪਉੜੀਆਂ=110

ਇਨ੍ਹਾਂ ਤੋਂ ਇਲਾਵਾ ਗੁਰੂ ਅਰਜਨ ਸਾਹਿਬ ਜੀ ਨੇ ਹੇਠ ਲਿਖੀਆਂ ਬਾਣੀਆਂ ਵੀ ਰਚੀਆਂ—

**1. ਪਹਰੇ, 2. ਬਾਰਹਮਾਹਾ, 3. ਦਿਨ ਰੈਣਿ, 4. ਬਾਵਨ ਅਖਰੀ, 5. ਸੁਖਮਨੀ, 6. ਥਿਤੀ, 7. ਬਿਰਹੜੇ, 8. ਗੁਣਵੰਤੀ, 9. ਅੰਜੁਲੀਆ 10. ਸੋਲਹੇ।**

ਰਾਗਾਂ ਦੇ ਮੁਕਣ ਤੇ ਹੇਠ-ਲਿਖੀਆਂ ਹੋਰ ਉਚੇਰੀਆਂ ਬਾਣੀਆਂ ਵੀ ਗੁਰੂ ਅਰਜਨ ਸਾਹਿਬ ਦੀਆਂ ਹਨ—

**1. ਸਲੋਕ ਸਹਸਕ੍ਰਿਤੀ, 2. ਗਾਥਾ, 3. ਫੁਨਹੇ, 4. ਚਉਬੋਲੇ 5. ਸਵਯੇ।**

ਇਹਨਾਂ ਤੋਂ ਇਲਾਵਾ ਸਲੋਕ ਵੀ ਹਨ, ਜੋ ਵਾਰਾਂ ਦੀਆਂ ਪਉੜੀਆਂ ਦੇ ਨਾਲ ਦਰਜ ਹਨ। ਇਹਨਾਂ 'ਵਾਰਾਂ' ਤੋਂ ਵਧੇ ਹੋਏ ਸਲੋਕਾਂ ਦਾ ਸੰਗ੍ਰਹਿ ਗੁਰੂ ਗ੍ਰੰਥ ਸਾਹਿਬ ਦੇ ਅਖੀਰ ਤੇ 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਹੇਠ ਦਰਜ ਹੈ।

### ਗੁਰੂ ਅਰਜਨ ਸਾਹਿਬ ਜੀ ਦੀ ਸਖਸ਼ੀਅਤ

**ਸਹਿਨ-ਸ਼ੀਲਤਾ**—ਬੀਰਬਲ ਆਦਿਕ ਜਾਤਿ-ਅਭਿ-ਮਾਨੀ ਬ੍ਰਾਹਮਣਾਂ ਦੀ ਸ਼ਹਿ ਅਤੇ ਨਿੱਜੀ ਈਰਖਾ ਦੇ ਕਾਰਨ ਬਾਬਾ ਪ੍ਰਿਥੀ ਚੰਦ ਜੀ ਨੇ ਗੁਰੂ ਅਰਜਨ ਸਾਹਿਬ ਉੱਤੇ ਅਨੇਕਾਂ ਵਧੀਕੀਆਂ ਕੀਤੀਆਂ ਪਰ ਉਹ ਸਦਾ ਖਿੜੇ-ਮੱਥੇ ਜਰਦੇ ਰਹੇ। ਬਾਬਾ ਪ੍ਰਿਥੀ ਚੰਦ ਨੇ ਕਈ ਮਹੀਨੇ ਅੰਮ੍ਰਿਤਸਰ ਗੁਰੂ-ਘਰ ਦੀ ਨਾਕਾਬੰਦੀ ਕੀਤੀ ਰੱਖੀ, ਸਤਿਗੁਰੂ ਜੀ ਦੀ ਇਹ ਸਹਿਨ-ਸ਼ੀਲਤਾ ਹੀ ਸੀ ਜਿਸ ਦੇ ਅਸਰ ਹੇਠ ਕੋਈ ਸਿੱਖ ਵੀ ਵਿਰੋ-ਧੀਆਂ ਨਾਲ ਖਰਵਾ ਨਾ ਹੋ ਸਕਿਆ। ਜਦੋਂ ਗੁਰੂ ਕੇ ਦਰਬਾਰ ਦੀ ਮਾਇਕ ਆਮਦਨ ਨਾਮ-ਮਾਤਰ ਰਹਿ ਗਈ ਅਤੇ ਸੱਤਾ ਬਲਵੰਡ ਰਬਾਬੀ ਵੀ ਹੋਛੇ ਰਵਈਏ ਤੇ ਆ ਉਤਰੇ, ਉਦੋਂ ਵੀ ਗੁਰੂ ਜੀ ਨੇ ਉਸ ਹਾਲਤ ਨੂੰ ਬੜੇ ਠੰਢੇ ਜਿਗਰੇ ਤੇ ਗੰਭੀਰਤਾ ਨਾਲ ਸਹਾਰਿਆ। ਉਸ ਵੇਲੇ ਸਤਿਗੁਰੂ ਜੀ ਦੀ ਉਮਰ 18-19 ਸਾਲਾਂ ਦੀ ਹੀ ਸੀ ਅਤੇ ਇਸ ਉਮਰ ਦੇ ਗਭਰੂ ਦਾ ਲਹੂ ਰਤਾ ਕੁ ਭੀ ਹੌਲੇ ਸਲੂਕ ਨਾਲ ਜੋਸ਼ ਵਿਚ ਆ ਜਾਂਦਾ ਹੈ। ਪਰ ਰੱਬੀ ਨੂਰ ਗੁਰੂ ਅਰਜਨ ਸਾਹਿਬ ਦਾ ਜਿਗਰਾ ਸਮੁੰਦਰਾਂ ਵਰਗਾ ਸੀ, ਕਦੇ ਵੀ ਮੱਥੇ ਉੱਤੇ ਵੱਟ ਨਾ ਪੈਣ ਦਿਤੇ।

ਗੁਰੂ ਅਰਜਨ ਸਾਹਿਬ ਜੀ ਦੇ ਇਕੋ ਇਕ ਸਾਹਿਬਜ਼ਾਦੇ ਉੱਤੇ ਤਿੰਨ ਵਾਰੀ ਨਿਰਦਈ ਵਾਰ ਕਰਾਏ ਗਏ। ਗੁਰੂ ਜੀ ਨੂੰ ਡਰਾਉਣ ਧਮਕਾਉਣ ਲਈ ਲਾਹੌਰ ਤੋਂ ਸੁਲਹੀ ਖਾਂ ਨੂੰ ਭੇਜਿਆ ਗਿਆ ਪਰ ਸ਼ਾਂਤ ਸਰੂਪ ਪੰਚਮ ਪਾਤਸ਼ਾਹ ਨੇ ਹਰ ਔਕੜ ਅਤੇ ਕਸ਼ਟ ਨੂੰ ਖਿੜੇ ਮੱਥੇ ਸਹਾਰਿਆ। ਉਹ ਅਤਿਆ-ਚਾਰਾਂ ਅਤੇ ਵਧੀਕੀਆਂ ਦੇ ਹੜ੍ਹ ਵਿਚ ਸਬਰ-ਸ਼ੁਕਰ ਦੀਆਂ ਤਾਰੀਆਂ ਲਾਦੇ ਰਹੇ।

**ਖਲਕਤ ਦੀ ਸੇਵਾ ਦਾ ਇਸ਼ਕ**—ਸੰਨ 1595 ਵਿਚ ਪੰਜਾਬ ਵਿਚ ਕਾਲ ਪਿਆ, ਬੜੀ ਭਿਆਨਕ ਔੜ ਲੱਗੀ ਜਿਸ ਕਾਰਨ ਦੁਨੀਆਂ ਤ੍ਰਾਹ ਤ੍ਰਾਹ ਕਰ ਉੱਠੀ। ਉਤੋਂ ਮੌਸਮੀ ਤਾਪ ਤੇ ਸੀਤਲਾ ਨੇ ਆ ਵਾਰ ਕੀਤੇ। ਇਸੇ ਹੀ ਸਾਲ

(ਗੁਰੂ) ਹਰਿਗੋਬਿੰਦ ਸਾਹਿਬ ਦਾ ਜਨਮ ਹੋਇਆ ਸੀ। ਇਸ ਬਾਲ-ਜਿੰਦੜੀ ਨੂੰ ਪੰਘੂੜਿਆਂ ਦੀ ਲੋੜ ਸੀ। ਪਰ ਵੇਖੋ ਇਸ਼ਕ ਖਲਕਤ ਦੀ ਸੇਵਾ ਕਰਨ ਦਾ। ਭੁੱਖਿਆਂ ਤੇ ਰੋਗ-ਗ੍ਰਸਿਆ ਨੂੰ ਮੌਤ ਦੇ ਮੂੰਹੋਂ ਬਚਾਉਣ ਲਈ ਆਪਣੇ ਜਿਗਰ ਦੇ ਟੁਕੜੇ ਨੂੰ ਉਥੇ ਉਥੇ ਲਈ ਫਿਰਦੇ ਰਹੇ, ਜਿਥੇ ਤਾਪ ਤੇ ਸੀਤਲਾ ਦਾ ਬਹੁਤ ਜ਼ੋਰ ਸੀ। ਸੰਨ 1598 ਵਿਚ ਲਾਹੌਰ ਸ਼ਹਿਰ ਤਾਂ ਸਚਮੁਚ ਨਰਕ ਬਣ ਗਿਆ ਸੀ। ਮੁਰਦਿਆਂ ਦੇ ਢੇਰ ਗਲੀਆਂ ਬਾਜ਼ਾਰਾਂ ਵਿਚ ਲੱਗੇ ਰਹਿੰਦੇ ਸਨ ਪਰ ਗੁਰੂ ਅਰਜਨ ਸਾਹਿਬ ਜੀ ਘਰ-ਘਰ ਜਾ ਕੇ ਮੌਤ ਨਾਲ ਘੁਲਦੇ ਬੰਦਿਆਂ ਨੂੰ ਹੱਲਾ ਸ਼ੇਰੀ ਤੇ ਦਵਾ-ਦਾਰੂ ਦੇਂਦੇ ਰਹੇ। ਅੱਠ ਮਹੀਨੇ ਉਥੇ ਰਹੇ। ਉਥੇ ਵੀ (ਗੁਰੂ) ਹਰਿਗੋਬਿੰਦ ਜੀ ਨਾਲ ਹੀ ਸਨ। ਇਸ ਲੰਬੀ ਕੁਰਬਾਨੀ ਦਾ ਹੀ ਨਤੀਜਾ ਸੀ ਕਿ ਆਖਰ (ਗੁਰੂ) ਹਰਿਗੋਬਿੰਦ ਸਾਹਿਬ ਨੂੰ ਵੀ ਸੀਤਲਾ ਨੇ ਆ ਦਬਾਇਆ ਸੀ।

**ਸ਼੍ਰੋਮਣੀ ਸੰਪਾਦਕ**—ਗੁਰੂ ਅਰਜਨ ਸਾਹਿਬ ਜੀ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਕ ਸਨ, ਨੇ ਬੜੀ ਸਾਵਧਾਨੀ ਨਾਲ ਰਾਗਾਂ ਦੀ ਵੰਡ ਕੀਤੀ; ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਨੂੰ ਤਰਤੀਬ ਦਿਤੀ; ਸ਼ਬਦ, ਅਸ਼ਟ-ਪਦੀਆਂ ਅਤੇ ਛੰਤਾਂ (ਬੰਦਾਂ) ਨੂੰ ਵੰਡਿਆ, ਸੰਗੀਤਕ ਨਿਯਮਾਂ ਅਨੁਸਾਰ ਸ਼ਬਦਾਂ ਨਾਲ 'ਘਰੁ' ਬਾਰੇ ਵੀ ਜਾਣਕਾਰੀ ਦਿਤੀ, ਸਾਰੀਆਂ ਬਾਣੀਆਂ ਨੂੰ ਸਿਰਲੇਖ ਦਿਤੇ ਅਤੇ ਥਾਂ ਥਾਂ ਅੰਕਾਂ ਦੀ ਵਰਤੋਂ ਕੀਤੀ ਤਾਂ ਕਿ ਇਸ ਵਿਚ ਕੋਈ ਕੱਚੀ ਬਾਣੀ ਸ਼ਾਮਲ ਨਾ ਕਰ ਸਕੇ। ਆਪ ਜੀ ਦੀ ਸੰਪਾਦਕੀ ਸੂਝ ਬੂਝ ਨੂੰ ਵੇਖ ਕੇ ਅੱਜ ਦੇ ਵੱਡੇ ਵੱਡੇ ਸੰਪਾਦਕ ਹੈਰਾਨ ਰਹਿ ਜਾਂਦੇ ਹਨ। ਨਿਰਸੰਦੇਹ ਆਪ ਜੀ ਨੂੰ ਸੰਸਾਰ ਭਰ ਦੇ ਸੰਪਾਦਕਾਂ ਵਿਚੋਂ ਸ਼੍ਰੋਮਣੀ ਸੰਪਾਦਕ ਸਨ।

**ਉੱਘੇ ਸੰਗੀਤਕਾਰ**—ਗੁਰੂ ਅਰਜਨ ਸਾਹਿਬ ਜੀ ਨੂੰ ਰਾਗਾਂ ਬਾਰੇ ਡੂੰਘੀ ਵਾਕਫੀ ਸੀ। ਇਸੇ ਲਈ ਆਪ ਜੀ ਨੇ ਰਾਗੀਆਂ ਨੂੰ ਰਾਗ ਗਾਉਣ ਸਮੇਂ ਘਰੁ ਇਕ ਤੋਂ ਲੈ ਕੇ ਸਤਾਰਾਂ ਘਰਾਂ ਤੱਕ ਦੀ ਸੂਚਨਾ ਅਤੇ ਸ਼ੁੱਧ ਰਾਗ ਅਤੇ ਮਿਲਾ ਕੇ ਗਾਉਣ ਦੀ ਪ੍ਰੇਰਨਾ ਦਿਤੀ ਹੈ। ਆਪ ਜੀ ਨੇ ਉਹ ਰਾਗ ਨਹੀਂ ਵਰਤੇ ਜੋ ਕਿ ਮਨ ਦੀ ਅਵਸਥਾ ਨੂੰ ਖੁਸ਼ੀ ਜਾਂ ਗਮੀ ਦੀਆਂ ਸਿਰੇ ਦੀਆਂ ਹਾਲਤਾਂ ਵਿਚ ਲੈ ਜਾਣ ਜਿਵੇਂ ਮੇਘ, ਯੋਗ ਅਤੇ ਦੀਪਕ ਰਾਗ ਹਨ।

**ਕੀਰਤਨ ਰਸੀਏ**—ਪੰਚਮ ਪਾਤਸ਼ਾਹ ਜੀ ਕੀਰਤਨ ਸੰਬੰਧੀ ਆਪਣੇ ਵਲਵਲੇ ਇੰਜ ਪ੍ਰਗਟ ਕਰਦੇ ਹਨ—

**ਰਾਜ ਲੀਲਾ ਤੇਰੈ ਨਾਮਿ ਬਨਾਈ ॥**
**ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥**

ਆਪ ਜੀ ਹੱਥ ਵਿਚ ਸਿਰੰਦਾ ਫੜ ਕੇ ਕੀਰਤਨ ਕਰਦੇ ਹੋਏ ਅਕਾਲ ਪੁਰਖ ਵਿਚ ਆਪਾ ਲੀਨ ਕਰ ਦਿੰਦੇ ਸਨ।

**ਆਗਿਆਕਾਰੀ ਸਪੁੱਤਰ**—ਗੁਰੂ ਅਰਜਨ ਸਾਹਿਬ ਜੀ ਆਪਣੇ ਪਿਤਾ ਜੀ ਦੇ ਹਰ ਹੁਕਮ ਦੀ ਪਾਲਣਾ ਕਰਦੇ ਹੋਏ ਇਕ ਆਗਿਆਕਾਰੀ ਸਪੁਤਰ ਦੇ ਰੂਪ ਵਿਚ ਦਿਖਾਈ ਦਿੰਦੇ ਹਨ। ਇਸੇ ਤਰ੍ਹਾਂ ਆਪ ਜੀ ਇਕ ਲਾਡਲੇ ਦੋਹਤੇ, ਸੁਹਿਰਦ ਪਿਤਾ, ਪਿਆਰੇ ਪਤੀ ਅਤੇ ਖਿਮਾਵਾਨ ਭਰਾ ਵੀ ਸਨ।

**ਮਹਾਨ ਉਸਰਈਏ**—ਆਪ ਜੀ ਦੇ ਵਿਉਂਤਬੰਦ ਤਰੀਕੇ ਨਾਲ ਵਸਾਏ ਹੋਏ ਸ਼ਹਿਰ ਅਤੇ ਉਸਾਰੇ ਹੋਏ ਸੁੰਦਰ ਗੁਰਦੁਆਰੇ (ਜਿਨ੍ਹਾਂ ਦਾ ਜ਼ਿਕਰ ਪਹਿਲਾਂ ਕੀਤਾ ਜਾ ਚੁੱਕਾ ਹੈ) ਆਪ ਜੀ ਨੂੰ ਇਕ ਮਹਾਨ ਉਸਰਈਏ ਦੇ ਰੂਪ ਵਿਚ ਪੇਸ਼ ਕਰਦੇ ਹਨ।

**ਭਾਸ਼ਾ ਵਿਗਿਆਨੀ**—ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਭਾਸ਼ਾਵਾਂ ਵਰਤੀਆਂ ਗਈਆਂ ਹਨ, ਜਿਵੇਂ ਕਿ—

ਪੰਜਾਬੀ, ਸਿੰਧੀ, ਮਰਾਠੀ, ਬ੍ਰਿਜ, ਹਿੰਦੀ, ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼, ਅਰਬੀ, ਫਾਰਸੀ ਆਦਿ। ਇਤਨੀਆਂ ਭਾਸ਼ਾਵਾਂ ਅਤੇ ਉਨ੍ਹਾਂ ਦੇ ਵਿਆਕਰਣਕ ਨਿਯਮਾਂ ਤੇ ਪੂਰਨ ਮੁਹਾਰਤ ਹੋਣ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸੰਭਵ ਨਹੀਂ ਸੀ। ਪਰ ਜਿਸ ਸਫਲਤਾ ਨਾਲ ਗੁਰੂ ਅਰਜਨ ਸਾਹਿਬ ਜੀ ਨੇ ਇਤਨੀਆਂ ਭਾਸ਼ਾਵਾਂ ਵਰਤੀਆਂ, ਉਸ ਤੋਂ ਇਹ ਸਿਧ ਹੋ ਜਾਂਦਾ ਹੈ ਕਿ ਆਪ ਉਚ ਕੋਟੀ ਦੇ ਭਾਸ਼ਾ ਵਿਗਿਆਨੀ ਸਨ।

ਗੁਰੂ ਅਰਜਨ ਸਾਹਿਬ ਜੀ ਦੇ ਹੋਰ ਕਿਹੜੇ ਕਿਹੜੇ ਪਰਉਪਕਾਰ ਤੇ ਗੁਣਾਂ ਦਾ ਵਰਨਣ ਕਰੀਏ ਕਲਮ ਥਕ ਜਾਂਦੀ ਹੈ ਪਰ ਗੁਣ ਅਮੁਕ ਹਨ। ਬਸ ਇਹ ਹੀ ਕਹਿਣਾ ਬਣਦਾ ਹੈ ਕਿ ਗੁਰੂ ਅਰਜਨ ਸਾਹਿਬ ਜੀ ਸਭ ਕੁਝ ਕੁਰਬਾਨ ਕਰਕੇ ਪੰਥਕ ਮਹੱਲ ਦੀਆਂ ਨੀਂਹਾਂ ਇਤਨੀਆ ਮਜ਼ਬੂਤ ਕਰ ਗਏ ਕਿ ਕੋਈ ਵੀ ਉਨ੍ਹਾਂ ਨੂੰ ਹਿਲਾ ਨਹੀਂ ਸਕਦਾ। ਅੰਤ ਵਿਚ ਭੱਟ ਮਥੁਰਾ ਜੀ ਦੇ ਸ਼ਬਦ ਹੀ ਦੁਹਰਾਉਂਦੇ ਹਾਂ—

**ਧਰਨਿ ਗਗਨ ਨਵ ਖੰਡ ਮਹਿ,**
**ਜੋਤਿ ਸ੍ਵਰੂਪੀ ਰਹਿਓ ਭਰਿ ॥**
**ਭਨਿ ਮਥੁਰਾ ਕਛੁ ਭੇਦੁ ਨਹੀ,**
**ਗੁਰੁ ਅਰਜੁਨੁ ਪਰਤਖ੍ਯ ਹਰਿ ॥**

—o—

# ਸਿੱਖ ਫੁਲਵਾੜੀ ਇਨਾਮੀ ਪ੍ਰਤੀਯੋਗਤਾ ਜੂਨ 1992

ਨਿਯਮ : 1. ਇਹ ਪ੍ਰਤੀਯੋਗਤਾ ਸਭ ਪਾਠਕਾਂ ਲਈ ਖੁਲ੍ਹੀ ਹੈ। 2. ਹਰ ਦਾਖਲੇ ਨਾਲ "**ਸਿੱਖ ਫੁਲਵਾੜੀ ਕੂਪਨ**" ਭਰ ਕੇ ਆਉਣਾ ਜ਼ਰੂਰੀ ਹੈ। ਕੂਪਨ ਬਿਨਾਂ ਕੋਈ ਪਾਠਕ ਪ੍ਰਤੀਯੋਗਤਾ ਵਿਚ ਭਾਗ ਨਹੀਂ ਲੈ ਸਕਦਾ। 3. ਇਕ ਕੂਪਨ ਤੇ ਇਕ ਪਾਠਕ ਹੀ ਪ੍ਰਸ਼ਨਾਂ ਦੇ ਉੱਤਰ ਭੇਜ ਸਕਦਾ ਹੈ। 4. ਸਭ ਤੋਂ ਵਧ ਪ੍ਰਸ਼ਨਾਂ ਦੇ ਠੀਕ ਉੱਤਰ ਦੇਣ ਵਾਲੇ ਪਾਠਕਾਂ ਨੂੰ ਦਰਜੇ ਵਾਰ 50 ਰੁਪਏ, 30 ਰੁਪਏ ਤੇ 20 ਰੁਪਏ ਦੀਆਂ ਪੁਸਤਕਾਂ ਇਨਾਮ ਵਜੋਂ ਦਿਤੀਆਂ ਜਾਣਗੀਆਂ। ਜੇ ਪਹਿਲੇ, ਦੂਜੇ, ਤੀਜੇ ਦਰਜੇ ਤੇ ਆਉਣ ਵਾਲੇ ਪਾਠਕਾਂ ਦੇ ਨੰਬਰ ਬਰਾਬਰ ਹੋਣਗੇ ਤਾਂ ਦਰਜੇਵਾਰ ਇਨਾਮ ਉਨ੍ਹਾਂ ਸਭ ਪਾਠਕਾਂ ਵਿਚ ਬਰਾਬਰ ਬਰਾਬਰ ਵੰਡ ਦਿੱਤਾ ਜਾਏਗਾ। 5. 'ਪ੍ਰਤੀਯੋਗਤਾ' ਵਿਚ ਗੁਰਬਾਣੀ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਸਬੰਧੀ ਕੁਲ 15 ਪ੍ਰਸ਼ਨ ਪੁਛੇ ਜਾਣਗੇ, ਜਿਨ੍ਹਾਂ ਦਾ ਉੱਤਰ ਸਾਫ ਕਾਗਜ਼ ਤੇ, ਸੁਆਲਾਂ ਦੀ ਤਰਤੀਬ ਅਨੁਸਾਰ ਇੰਚਾਰਜ 'ਸਿੱਖ ਫੁਲਵਾੜੀ' ਇਨਾਮੀ ਪ੍ਰਤੀਯੋਗਤਾ 1051, ਕੂਚਾ 14, ਫੀਲਡ ਗੰਜ, ਲੁਧਿਆਣਾ 141008 ਵਿਖੇ ਭੇਜਣਾ ਹੋਵੇਗਾ। 1. 'ਜੁਆਬ' ਪੁਜਣ ਦੀ ਅੰਤਮ ਮਿਤੀ 20 ਜੂਨ 1992 ਹੈ। ਲੇਟ ਉੱਤਰ ਪ੍ਰਵਾਨੇ ਨਹੀਂ ਜਾਣਗੇ। ਲਿਫਾਫੇ ਤੇ ਡਾਕ ਟਿਕਟਾਂ (1 ਰੁਪਏ ਜਾਂ ਵਧ) ਪੂਰੀਆਂ ਹੋਣੀਆਂ ਚਾਹੀਦੀਆਂ ਹਨ। 7. ਇਨਾਮੀ ਪ੍ਰਤੀ ਯੋਗਤਾ ਦੇ ਪ੍ਰਬੰਧਕਾਂ ਦਾ ਫੈਸਲਾ ਹਰ ਹਾਲਤ ਵਿਚ ਅੰਤਿਮ ਸਮਝਿਆ ਜਾਵੇਗਾ ਤੇ ਫੈਸਲੇ ਦਾ ਐਲਾਨ ਅਗਲੇ ਅੰਕ ਵਿਚ ਠੀਕ ਜੁਆਬਾਂ ਸਮੇਤ ਕਰ ਦਿਤਾ ਜਾਵੇਗਾ।

ਨੋਟ:—ਲਫਾਫੇ ਦੇ ਬਾਹਰ ਇਨਾਮੀ ਪ੍ਰਤੀ-ਯੋਗਤਾ ਲਿਖਣਾ ਜ਼ਰੂਰੀ ਹੈ।

**(ਕੂਪਨ ਉੱਤਰ ਪੇਪਰ ਤੇ ਗੂੰਦ ਨਾਲ ਚਿਪਕਾਉ)**

**ਮਈ 1992 ਇਨਾਮੀ ਪ੍ਰਤੀਯੋਗਤਾ ਕੂਪਨ**

ਨਾਮ ....................................

ਪਿਤਾ ਦਾ ਨਾਮ ..............................

ਪੂਰਾ ਪਤਾ ....................................

................................................

................................................

................................................

੧. 'ਰਹਰਾਸਿ ਦੀ ਬਾਣੀ ਕਿਥੋਂ ਆਰੰਭ ਹੁੰਦੀ ਹੈ ਤੇ ਕਿਥੇ ਸਮਾਪਤ ਹੁੰਦੀ ਹੈ ?

੨. ਜਦੋਂ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਏ ਤਾਂ ਆਪ ਜੀ ਦੇ ਕਿਹੜ ਪੁੱਤਰ ਨੇ ਗੁਰੂ ਰਾਮਦਾਸ ਜੀ ਨੂੰ ਮੱਥਾ ਨਹੀਂ ਸੀ ਟੇਕਿਆ ?

੩. ਕੇ. ਐਸ. ਖੁਰਾਨਾ, ਕਰਮਜੀਤ ਸਿੰਘ ਖੁਰਾਨਾ, ਕਰਮਜੀਤ ਖੁਰਾਨਾ, ਕੇ. ਖੁਰਾਨਾ, ਤੇ ਕਰਮਜੀਤ ਸਿੰਘ ਵਿਚੋਂ ਕਿਹੜਾ ਨਾਮ ਸਿੱਖੀ ਆਸ਼ੇ ਅਨੁਸਾਰ ਠੀਕ ਹੈ ?

੪. ਸਿੱਖ ਕੌਮ ਦਾ ਸਭ ਤੋਂ ਪਹਿਲਾ ਤਖਤ ਕਦੋਂ, ਕਿਥੇ, ਕਿਹੜਾ ਤੇ ਕਿਸ ਗੁਰੂ ਸਾਹਿਬ ਨੇ ਸਥਾਪਤ ਕੀਤਾ ?

੫. ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼ ਕਿਥੇ ਅਤੇ ਕਦੋਂ ਹੋਇਆ ? ਉਸ ਗੁਰਦੁਵਾਰੇ ਦਾ ਨਾਮ ਲਿਖੋ ?

੬. ਜਾਪੁ ਸਾਹਿਬ ਦੀ ਬਾਣੀ ਕਿਸ ਗੁਰੂ ਸਾਹਿਬ ਦੀ ਉਚਾਰਣ ਕੀਤੀ ਹੋਈ ਹੈ ? ਇਹ ਬਾਣੀ ਕਿਥੇ ਤੇ ਕਦੋਂ ਉਚਾਰਣ ਕੀਤੀ ਗਈ ਸੀ ?

੭. ਭਾਈ ਤਿਲਕਾ ਕਿਹੜੇ ਗੁਰੂ ਜੀ ਦਾ ਸਿੱਖ ਸੀ ? ਉਸ ਨੇ ਗੁਰਮਤਿ ਦੇ ਕਿਹੜੇ ਸਿਧਾਂਤ ਤੋਂ 'ਜੋਗੀ' ਨੂੰ ਜਾਣੂੰ ਕਰਵਾਇਆ ਸੀ ?

੮. ਭਾਈ ਉਦੇ ਸਿੰਘ ਕਿਹੜੇ ਗੁਰੂ ਜੀ ਦਾ ਸਿੱਖ ਸੀ ? ਇਸ ਨੇ ਕਿਹੜੇ ਰਾਜੇ ਦਾ ਸਿਰ ਵੱਢ ਕੇ ਲਿਆਂਦਾ ਸੀ ?

੯. ਮੱਸਾ ਰੰਘੜ ਦਾ ਸਿਰ ਵੱਢ ਕੇ ਲਿਆਉਣ ਵਾਲੇ ਸੂਰਬੀਰਾਂ ਦੇ ਨਾਮ ਲਿਖੋ। ਇਹਨਾਂ ਦੀ ਸ਼ਹੀਦੀ ਕਿਥੇ ਤੇ ਕਿਵੇਂ ਹੋਈ ?

੧੦. ਗੁਰਬਾਣੀ ਵਿਚੋਂ ਕੋਈ ਇਕ ਪ੍ਰਮਾਣ ਲਿਖੋ, ਜਿਸ ਤੋਂ ਪਤਾ ਲਗਦਾ ਹੋਵੇ ਕਿ ਸਿੱਖ ਲਈ ਸ਼ਰਾਬ ਪੀਣੀ ਬਿਲਕੁਲ ਮਨਾ ਹੈ ?

ਇਨਾਮੀ ਪ੍ਰਤੀਯੋਗਤਾ ਵਿਚ ਭਾਗ ਲੈਣ ਵਾਲੇ ਪਾਠਕਾਂ ਲਈ ਕੁਝ ਜ਼ਰੂਰੀ ਬੇਨਤੀਆਂ—

1. ਲਫਾਫੇ ਦੇ ਬਾਹਰ 'ਇਨਾਮੀ ਪ੍ਰਤੀਯੋਗਤਾ ਜ਼ਰੂਰ ਲਿਖੋ।

2. ਇਨਾਮੀ ਪ੍ਰਤੀਯੋਗਤਾ ਕੂਪਨ ਸਾਫ਼ ਸਾਫ਼ ਭਰ ਕੇ ਜਿਸ ਕਾਗਜ਼ ਤੇ ਜੁਆਬ ਲਿਖੇ ਹਨ ਉਸ ਉਪਰ ਗੂੰਦ ਨਾਲ ਜ਼ਰੂਰ ਚਿਪਕਾਇਆ ਜਾਵੇ।

3. ਜਆਬ ਲਿਖਣ ਸਮੇਂ ਪ੍ਰਸ਼ਨ ਨੰਬਰ ਪਾ ਕੇ ਕੇਵਲ ਉੱਤਰ ਹੀ ਲਿਖੇ ਜਾਣ ਜੋ ਕਿ ਜਿਨਾ ਹੋ ਸਕੇ ਸਖੇਪ ਹੋਣ। ਬੇ-ਲੋੜੀਆਂ ਗੱਲਾਂ ਜਾਂ ਜੁਆਬ ਨੂੰ ਐਵੇਂ ਹੀ ਲੰਬਾ ਨਾ ਕੀਤਾ ਜਾਵੇ।

4. ਜਿਹੜੇ ਸੁਆਲਾਂ ਦੇ ਜੁਆਬ ਨ ਪਤਾ ਹੋਣ ਉਹ ਕਿਰਪਾ ਕਰਕੇ ਖਾਲੀ ਛਡ ਦਿਤੇ ਜਾਣ। ਡੰਗ ਟਪਾਊ ਜੁਆਬ ਨ ਦਿਤੇ ਜਾਣ।

# ਗੁਰਬਾਣੀ ਵਿਚ 'ਯਯੇ' ਅਖਰ (ਯ) ਦੀ ਬਹੁ-ਭਾਂਤੀ ਵਰਤੋਂ

(ਪਿਛਲੇ ਅੰਕ ਦਾ ਬਾਕੀ)

| | | | | |
|---|---|---|---|---|
| ੩੫੬ | ੨੫ | ਕਰੁਣਾਮਯਹ=ਕਰੁਣਾਮਇਅ | — | — |

**ਯ=ਇ**

| | | | | |
|---|---|---|---|---|
| ਪੰਨਾ ੧੩੯੩ | ਅੰਕ ੧॥੮ | ਚਾਯ=ਚਾਇ | ਪੰਨਾ ੭੦ | ਅੰਕ ੨੬ |
| ੧੪੦੦ | ੫॥੯ | ਦਾਯਕੁ=ਦਾਇਕੁ | — | — |

ਉਪਰ ਦਸੇ ਗਏ ਉਚਾਰਣ ਦੀ ਸੇਧ ਗੁਰਬਾਣੀ ਦੇ ਜਿਨ੍ਹਾਂ ਸ਼ਬਦਾਂ ਤੋਂ ਮਿਲਦੀ ਹੈ ਉਨ੍ਹਾਂ ਦੀਆਂ ਟੂਕ ਮਾਤਰ ਉਦਾਹਰਣਾਂ ਹੇਠਾਂ ਦਰਜ ਹਨ—

ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ **'ਸੁਖਦਾਇਕ'** ॥ (੧੧੦੨)
ਮੈ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ **'ਲਾਇਕ'** ॥ (੧੧੦੨)
ਤੁਮ ਜੁ **'ਨਾਇਕ'** ਆਛਹੁ ਅੰਤਰਜਾਮੀ ॥ (੯੩)

**ਯ = ਇ = ੈ**

| | | | | |
|---|---|---|---|---|
| ਪੰਨਾ ੧੩੯੪ | ਅੰਕ ੨॥੧੧ | ਸਯ—ਸਇ—ਸੈ | ਪੰਨਾ ੧੦ | ਅੰਕ ੪॥੫ |
| ੧੪੦੫ | ੧ | ਜਯ—ਜਇ—ਜੈ | ੨੯੫ | ੩ |
| ੧੪੦੫ | ੩ | ਜਯਦੇਵ—ਜਇ ਦੇਵ—ਜੈ ਦੇਵ | ੫੨੬ | ੧ |
| ੧੪੦੮ | ੧ | ਨਯਨਿ—ਨਇਣ—ਨੈਣ | ੧੩੬ | ੧ |
| ੧੩੯੪ | ੧॥੧੦ | ਪਵਲਿਰਯ—ਪਵਲਿਰਇ—ਪਵਲਿਰੈ | — | — |
| ੧੩੯੪ | ੧॥੧੦ | ਪਯ—ਪਇ—ਪੈ | — | — |
| ੧੩੯੪ | ੩॥੧੨ | ਬਯਨਿ—ਬਇਨਿ—ਬੈਨਿ | ੫੩੮ | ੨ |
| ੧੪੦੭ | ੬ | ਭਯ—ਭਇ | ੧੫੭ | ੨॥੨੧ |
| | | —ਭੈ | ੧੬ | ੬ |
| ੧੪੦੩ | ੩ | ਮਯ—ਮਇ | ੬੫੦ | ੧ |
| | | —ਮੈ | ੧੩ | ੩ |
| ੧੪੦੮ | ੩ | ਰਯਨਿ—ਰਇਨਿ—ਰੈਨਿ | ੧੭੭ | ੬॥੭੫ |

**ਯ = ਈ, ਈਅ—**

| | | | | |
|---|---|---|---|---|
| ਪੰਨਾ ੨੦੩ | ਅੰਕ ੧॥੧੧੬ | ਦਯ—ਦਈ | ਪੰਨਾ ੧੧੫੨ | ਅੰਕ ੪॥੧॥੫੪ |

ਨੋਟ : 'ਦਯ' ਸ਼ਬਦ ਦੇ ਅੰਤਲੇ 'ਯ' ਅੱਖਰ ਨੂੰ ਵੱਖ ਵੱਖ ਲਗਾਂ ਲਗਣ ਨਾਲ ਜੋ ਜੋ ਉਚਾਰਣ ਬਣਦੇ ਹਨ, ਉਹਨਾਂ ਬਾਰੇ ਸੰਬੰਧਤ ਭਾਗ ਵਿਚ ਦੇਖੋ ਜੀ।

| | | | | | | | | |
|---|---|---|---|---|---|---|---|---|
| ਪੰਨਾ | ੧੪੧ | ਅੰਕ | ੮ | ਰਯਤਿ=ਰਈਅਤਿ | ਪੰਨਾ | ੭੯੩ | ਅੰਕ | ੫ |
| | ੨੨੭ | | ੧੪ | ,, ,, | | ੧੦੩੬ | | ੩॥੧੫ |
| | ੪੬੯ | | ੧੧ | ,, ,, | | ੧੦੫੭ | | ੫॥੧੪ |
| | ੧੦੧੬ | | ੩॥੧੧ | ,, ,, | | | | |

ਉਪਰ ਦਸੇ ਗਏ ਉਚਾਰਣ ਦੀ ਸੇਧ ਗੁਰਬਾਣੀ ਦੀਆਂ ਜਿਨ੍ਹਾਂ ਤੁਕਾਂ ਤੋਂ ਮਿਲਦੀ ਹੈ, ਉਹ ਥੱਲੇ ਦਿਤੀਆਂ ਜਾਂਦੀਆਂ ਹਨ :

**ਦਈ**

| | | |
|---|---|---|
| ਨਿੰਦਕ ਕਉ ਦਈ ਛੋਡੈ ਨਾਹਿ | ਪੰਨਾ ੧੧੫੨ | ਅੰਕ ੪॥੧੫੪ |
| ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ | ੧੩੭੫ | ੧੯੯ |

**ਰਈਅਤਿ**

| | |
|---|---|
| ਨਉ ਡਾਡੀ ਦਸ ਮੁੰਸਫ ਧਾਵਹਿ '**ਰਈਅਤਿ**' ਬਸਨ ਨ ਦੇਹੀ ॥ | (੭੯੩) |
| '**ਰਈਅਤਿ**' ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥ | (੧੦੩੬) |
| '**ਰਈਅਤਿ**' ਰਾਜੇ ਦੁਰਮਤਿ ਦੋਈ ॥ | (੧੦੫੭) |

## *ਸੂਰ 'ਯ' ਕੰਨੇ-ਸਹਿਤ (ਯਾ) :*

**ਯਾ=ਇਆ :**

| | | | | | | | | |
|---|---|---|---|---|---|---|---|---|
| ਪੰਨਾ | ੪੮੪ | ਅੰਕ | ੩੭ | ਅਯਾਨਾ=ਅਇਆਨਾ | ਪੰਨਾ | — | ਅੰਕ | — |
| | | | | =ਅਇਆਨੇ | | ੧੧੨੪ | | ੪॥੪ |
| | ੧੪੦੯ | | ੬ | ਆਯਉ=ਆਇਅਉ | | ੧੪੦੯ | | ੨॥੨੧ |
| | ੫੮੫ | | ੧ | ਆਯਾ=ਆਇਆ | | ੨੧ | | ੧੮ |
| | ੬੯੫ | | ੩ | ਕਾਯਉ=ਕਾਇਅਉ | | ੬੯੫ | | ੩ |
| | ੧੩੫੮ | | ੫੨ | ਕਾਯਾ=ਕਾਇਆ | | ੬ | | ੨੮ |
| | ੧੩੬੯ | | ੯੮ | ਖਾਯਾ=ਖਾਇਆ | | ੫੦ | | ੨੦॥੯੦ |
| | ੧੩੫੬ | | ੩੦ | ਛਾਯਾ=ਛਾਇਆ | | ੭੧੭ | | ੭॥੨੬ |
| | ੭੧੪ | | ੯॥੧੪ | ਦਯਾ=ਦਇਆ | | ੩ | | ੧੬ |
| | ੪੮੮ | | ੩ | ਦਯਾਲ=ਦਇਆਲ | | ੪੯ | | ੧੮॥੮੮ |

| | | | | |
|---|---|---|---|---|
| ੬੭੨ | ੪॥੮ | ਦਿਖ੍ਯਾ=ਦਿਖਾਇਆ | ੮੬ | ੧੧ |
| ੧੩੦੩ | ੧੩॥੪੨ | ਪਯਾਲਿ=ਪਇਆਲਿ | ੭੧ | ੨੮ |
| ੧੩੧੯ | ੧ | ਪਾਯਾ=ਪਾਇਆ | ੭ | ੩੧ |
| ੧੩੭ | ੧ | ਭਯਾ=ਭਇਆ | ੧੯ | ੧੫ |
| ੧੩੫੮ | ੪੯ | ਭਯਾਨ=ਭਇਆਨ | ੨੬੪ | ੪ |
| ੧੩੫੮ | ੫੦ | ਮਯਾ=ਮਇਆ | ੪੪ | ੭॥੭੭ |
| ੩੩੬ | ੫੭ | ਮਾਯਾ=ਮਾਇਆ | ੬ | ੨੭ |
| ੯੫੬ | (੨੧)੧ | ਪੈਯਾ=ਪਇਆ | ੩੧ | ੧੪॥੪੭ |

ਨੋਟ : ਆਖਰੀ ਸ਼ਬਦ 'ਪੈਯਾ' ਦੇ 'ਪ' ਅਖਰ ਨੂੰ ਦੋਲਾਵਾਂ ( ੈ ) ਕਈ ਲਿਖਤੀ ਬੀੜਾਂ ਵਿਚ ਨਹੀਂ ਹਨ ਜੀ।

**ਯਾ=ਆ :**

| | | | | | | |
|---|---|---|---|---|---|---|
| ਪੰਨਾ | ੧੩੯੨ | ਅੰਕ | ੧ | ਬਿਸ੍ਤੁਰੀਯਾ=ਬਿਸਤਰੀਆ | — | — |

**ਯਾ=ਿ+ਆ :**

| | | | | | | |
|---|---|---|---|---|---|---|
| ਪੰਨਾ | ੧੩੫੮ | ਅੰਕ | ੪੮ | ਸਮਜਯਾ=ਸਮੱਜਿਆ | — | — |
| | ੧੩੫੭ | | ੩੭ | ਬਿਧਯਾ=ਬਿਧਿਆ | ੩੦ | ੧੦॥੪੩ |
| | ੧੩੫੮ | | ੪੮ | ਲਜਯਾ=ਲਜਿਆ | ੧੩੧੬ | ੭ |
| | ੬੫੭ | | ੧ | ਉਜ੍ਯਾਰਾ=ਉਜਿਆਰਾ | ੯੬੯ | ੭੨ |
| | ੧੪੦੨ | | ੩ | ਅਵਲੋਕ੍ਯਾ=ਅਵਲੋਕਿਆ | — | — |
| | ੧੩੮੭ | | ੨ | ਸਿਖ੍ਯਾ=ਸਿਖਿਆ | ੨੨੧ | ੧ |
| | ੧੪੦੯ | | ੧੦ | ਕਲ੍ਯਾਨੁ=ਕਲਿਆਨੁ | ੨੦੦ | ੧੭੧ |
| | ੩੩੧ | | ੪੩ | ਗ੍ਯਾਨ=ਗਿਆਨ | ੪ | ੧੭ |
| | ੧੩੦੨ | | ੨॥੨੦ | ਗਿ੍ਯਾਨ=ਗਿਆਨ | ੭ | ੩੫ |
| | ੧੪੦੦ | | ੧॥੧੩ | ਗ੍ਯਾਨੀਅਹੁ=ਗਿਆਨੀਅਹੁ | — | — |
| | ੧੪੦੨ | | ੩ | ਛੁਟਕ੍ਯਾ=ਛੁਟਕਿਆ | — | — |
| | ੧੩੯੬ | | ੩ | ਜਾਂਗ੍ਯਾ=ਜਾਗਿਆ | ੨੨੧ | ੧ |
| | ੧੩੬੩ | | ੧੬ | ਧ੍ਯਾਈਐ=ਧਿਆਈਐ | ੨੬ | ੧॥੩੪ |

| | | | | |
|---|---|---|---|---|
| ੩੯੫ | ੩॥੯੭ | ਧ੍ਯਾਇ=ਧਿਆਇ | . ੨੭ | ੪॥੩੭ |
| ੩੮੬ | ੮ | ਧ੍ਯਾਨ=ਧਿਆਨ | ੩ | ੧੦ |
| ੧੩੬੧ | ੧੫ | ਧ੍ਯਾਵਹ=ਧਿਆਵਹ | ੧੧੬੫ | ੩॥੯ |
| ੧੩੫੩ | ੧ | ਧ੍ਯਾਵੈ=ਧਿਆਵੈ | ੭੬ | ੧॥੩ |
| ੧੩੯੭ | ੩ | ਪਰਕਾਸ੍ਯਾ=ਪਰਕਾਸਿਆ | — | — |
| | | ਪਰਗਾਸਿਆ | ੫੯੮ | ੮ |
| ੨੭੯ | ੧੩ | ਬਖ੍ਯਾਣੀ=ਬਖਿਆਣੀ | — | — |
| ੨੯੨ | ੨੧ | ਬਖ੍ਯਾਨੁ=ਬਖਿਆਨੁ | — | — |
| | | ਬਖਿਆਣ | ੯੦ | ੪੩॥੫੪ |
| ੧੩੯੮ | ੧ | ਬਿਖ੍ਯਾਤਾ=ਬਿਖਿਆਤਾ | ੧੩੯੯ | ੧ |
| ੧੩੫੫ | ੧੮ | ਬਿਖ੍ਯਾਦੰ=ਬਿਖਿਆਦੰ | — | — |
| ੧੩੫੮ | ੪੮ | ਬਿਗ੍ਯਾਪਤਿ=ਬਿਗਿਆਪਤਿ | — | — |
| ੧੩੯੦ | ੯ | ਬ੍ਯਾਕਰਣ=ਬਿਆਕਰਣ | ੧੧੨੭ | ੭॥੮ |
| ੧੩੬੧ | ੧੬ | ਬ੍ਯਾਧਿ=ਬਿਆਧਿ | ੨੦੦ | ੧੭੧ |
| ੧੩੮੫ | ੧ | ਬ੍ਯਾਪਤੁ=ਬਿਆਪਤੁ | — | — |
| | | ਬਿਆਪਤ | ੨੯੨ | ੮੮ |
| ੧੩੫੫ | ੧੧ | ਬ੍ਯਾਪਿਤੰ=ਬਿਆਪਿਤੰ | — | — |
| ੭੨੭ | ੧ | ਮਿ੍ਯਾਨੇ=ਮਿਆਨੇ | ੭੨੭ | ੧ |
| ੧੩੫੮ | ੫੨ | ਰਖ੍ਯਾ=ਰਖਿਆ | ੩ | ੧੬ |
| ੧੪੦੧ | ੧ | ਲਖ੍ਯਾ=ਲਖਿਆ | ੩੭ | ੬੦ |
| ੨੬੧ | ੫੪ | ਵਖ੍ਯਾਨਾ=ਵਖਿਆਨਾ | ੭੯੭ | ੩ |

ਨੋਟ : ਕੁਝ ਥਾਵਾਂ ਤੇ ਅਖਰ ਪੈਰ ਵਿਚ ਪੈਰ-ਚਿੰਨ੍ਹ 'ਯ' ਵੀ ਪਾਇਆ ਹੋਇਆ ਹੈ ਅਤੇ ਨਾਲ ਅਖਰ ਨੂੰ ਸਿਹਾਰੀ ਵੀ ਲਗੀ ਹੋਈ ਹੈ, ਜਿਵੇਂ ਗਿ੍ਯਾਨ, ਗਿ੍ਯਾਨੇ। ਇਸ ਹਾਲਤ ਵਿਚ ਪੈਰ-ਚਿੰਨ੍ਹ ( ੍ਯ ) ਕੇਵਲ 'ਅ' ਦੀ ਅਵਾਜ਼ ਦਿੰਦਾ ਹੈ।

ਯ=ਈਆ—

| | | | | | |
|---|---|---|---|---|---|
| ਪੰਨਾ ੧੩੭ | ਅੰਕ ੧ | ਭਯਾ=ਭਈਆ | ਪੰਨਾ ੬੫੪ | ਅੰਕ ੨ |
| ੭੩ | ੨॥੨੯ | ਦੁਯਾ=ਦੁਈਆ | ੮੩੬ | ੬੫੯ |

ਇਸ ਉਚਾਰਣ ਦੀ ਪੁਸ਼ਟੀ ਲਈ ਗੁਰਬਾਣੀ ਦੀਆਂ ਹੇਠ ਲਿਖੀਆਂ ਤੁਕਾਂ ਤੋਂ ਸੇਧ ਮਿਲਦੀ ਹੈ :
ਸੰਗ ਨ ਕੋਈ **ਭਈਆ** ਬੇਬਾ ॥ (੧੧੨੦)
ਜਿਨ ਕਉ ਪਿਆਸ ਹੋਇ ਪ੍ਰਭ ਕੇਰੀ ਤਿਨ ਅਵਰੁ ਨ ਭਾਵੈ ਬਿਨੁ ਹਰਿ ਕੋ **ਦੁਈਆ** ॥ (੮੩੬)

## ਸ੍ਵਰ 'ਯ' ਸਿਹਾਰੀ ਸਹਿਤ (ਇ)–

**ਯ=ਈਇ**

ਪੰਨਾ ੩੦੩ ਅੰਕ ੭ ਦਯਿ=ਦਈਇ

## ਸ੍ਵਰ 'ਯ' ਬਿਹਾਰੀ ਸਹਿਤ (ਈ)–

**ਯੀ=ਈਈ**

ਪੰਨਾ ੪੬੩ ਅੰਕ ੧ ਦੂਯੀ=ਦੂਈਈ

## ਸ੍ਵਰ 'ਯ' ਔਂਕੜ ਸਹਿਤ (ਯੁ)–

**ਯੁ=ਈਉ, ਿ+ਉ**

ਪੰਨਾ ੨੧੮ ਅੰਕ ੧੭੦ ਦਯੁ=ਦਈਉ
੧੩੫੭ ੪੨ ਮ੍ਰਿਤੁ=ਮ੍ਰਿਤਿਉ
੧੩੯੭ ੭ ਕਲ੍ਯੁਚਰੈ=ਕਲੁ+ਉਚਰੈ=ਕਲਿਉਚਰੈ

## ਸ੍ਵਰ 'ਯ' ਦੁਲੈਂਕੜ ਸਹਿਤ (ਯੂ)–

**ਯੂ=ਊ**

ਪੰਨਾ ੯੬੮ ਅੰਕ ੬ ਪਿਯੂ=ਪਿਊ
ਪਿਊਸ ਪੰਨਾ ੧੪੦੦ ਅੰਕ ੬॥੧੦

## ਸ੍ਵਰ 'ਯ' ਲਾਂਵ ਸਹਿਤ (ਯੇ)–

**ਯੇ=ਈਏ**

| | | | | |
|---|---|---|---|---|
| ਪੰਨਾ ੧੩੮੭ | ਅੰਕ ਸਿਰਲੇਖ | ਸਵਯੇ=ਸਵਈਏ | ਪੰਨਾ ੧੮੮੯ | ਅੰਕ ਸਿਰਲੇਖ |
| ੨੪੬ | ੪॥੫॥੭ | ਮੁਯੇ=ਮੁਈਏ | ੧੧੧੦ | ੫॥੨ |
| ੩੨੮ | ੩॥੨੩ | ਰਮਯੇ=ਰਮਈਏ | ੩੪੫ | ੪॥੧ |

ਉਪਰ ਦਸੇ ਗਏ ਉਚਾਰਣ ਦੀ ਸੇਧ ਗੁਰਬਾਣੀ ਦੇ ਜਿਨ੍ਹਾਂ ਸ਼ਬਦਾਂ ਤੋਂ ਮਿਲਦੀ ਹੈ ਉਨ੍ਹਾਂ ਦੀਆਂ ਟੂਕ ਮਾਤਰ ਉਦਾਹਰਣਾਂ ਹੇਠ ਦਿੱਤੀਆਂ ਜਾਂਦੀਆਂ ਹਨ :

**ਸਵਈਏ** ਮਹਲੇ ਪਹਿਲੇ ਕੇ ੧ ॥ (੧੩੮੯)
**ਸਵਈਏ** ਮਹਲੇ ਦੂਜੇ ਕੇ ੨ ॥ (੧੩੯੧)
ਆਪਣੇ ਪਿਰ ਕੈ ਰੰਗਿ ਰਤੀ **ਮੁਈਏ** ਸੋਭਾਵੰਤੀ ਨਾਰੇ ॥ (੫੬੭)
ਵਖਰੁ ਰਾਖੁ **ਮੁਈਏ** ਆਵੈ ਵਾਰੀ ਰਾਮ ॥ (੧੧੧੦)
**ਰਮਈਏ** ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥ (੩੪੫)
ਮੇਰੇ **ਰਮਈਏ** ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥ (੩੪੬)

## ਸੂਰ 'ਯ' ਦੋਲਾਵਾਂ ਸਹਿਤ (ਯੈ)–

**ਯੈ=ਈਐ**

| | | | | | |
|---|---|---|---|---|---|
| ਪੰਨਾ ੭੪ | ਅੰਕ ੨੯ | ਦਯੈ= ਦਈਐ | | | |
| ੧੩੪ | ੫ | ਦੁਯੈ= ਦੁਈਐ | | | |
| | | ਦੁਈਆ | ਪੰਨਾ ੮੩੬ | ਅਸ਼ਟ ੬ | |

## ਸੂਰ 'ਯ' ਹੋੜੇ ਸਹਿਤ (ਯੋ)–

**ਯੋ= ਈਓ**

| | | | | |
|---|---|---|---|---|
| ਪੰਨਾ ੪੩੪ | ਪਟੀ . | ਅਯੋ= ਅਈਓ | | |
| | | ਅਈਏ ਮਈਏ | ਪੰਨਾ ੬੯੩ | ਅੰਕ ੪ |

**ਯੋ=ਇਓ**

| | | | | |
|---|---|---|---|---|
| ਪੰਨਾ ੧੩੬੧ ਅੰਕ | ੨੩ | ਹੋਯੋ= ਹੋਇਓ | ੧੩੧ | ੩੬ |
| ੧੪੦੫ | ੪ | ਜਯੋ= ਜਇਓ | – | – |
| – | – | ਜਇਆ | ੮੨੯ | ੧੨੪ |
| ੧੩੯੨ | ੭ | ਨਠਯੋ=ਨਠਿਓ | – | – |
| ੧੩੮੬ | ੬ | ਭਯੋ= ਭਇਓ | ੧੩੭੧ | ੧੩੩ |

**ਯੋ (ਯ, ਪੈਰ-ਚਿੰਨ੍ਹ ਰੂਪ ਵਿਚ)= ਿ+ ਓ**

| | | | | |
|---|---|---|---|---|
| ਪੰਨਾ ੧੪੦੬ | ਅੰਕ ੨ | ਉਪਜੵੋ = ਉਪਜਿਓ | ਪੰਨਾ ੫੨੯ | ਅੰਕ ੪ |
| ੧੪੦੮ | ੩ | ਲਾਗੵੋ= ਲਾਗਿਓ | ੧੨੦੩ | ੫ |

## ਸੂਰ 'ਯ' ਕਨੌੜੇ ਸਹਿਤ (ਯੌ) :

**ਯੌ=ਯਉ=ਇ ਅ ਉ :**

| | | | | |
|---|---|---|---|---|
| ਪੰਨਾ ੧੩੯੫ ਅੰਕ | ੧॥੧੫ | ਨਿਰਮਯੌ–ਨਿਰਮਇਅਉ | ਪੰਨਾ – | ਅੰਕ – |
| ੧੪੦੧ | ੧੦॥੧ | ਪਾਯੌ–ਪਾਯਉ | ੧੪੦੦ | ੧੦॥੧ |
| | | –ਪਾਇਅਉ | ੧੩੯੭ | ੭ |
| ੧੩੯੨ | ੬ | ਭਯੌ–ਭਯਉ | ੧੩੮੬ | ੫ |
| | | –ਭਇਅਉ | ੧੩੯੯ | ੬ |
| ੧੩੯੨ | ੬ | ਲਯੌ–ਲਇਅਉ | | |

ਨੋਟ : ਭਯਉ, ਹੋਯਉ, ਪਾਯਉ, ਦੀਪਾਯਉ, ਮਿਲਾਯਉ, ਮੁਯਉ ਆਦਿ ਸ਼ਬਦਾਂ ਵਿਚ 'ਯਉ' 'ਯੌ' ਦਾ ਹੀ ਬਦਲਵਾਂ ਰੂਪ ਹੈ। ਯਉ ਰੂਪ ਵਾਲੇ ਸ਼ਬਦ 'ਯ' ਮੁਕਤਾ ਵਾਲੇ ਹਿੱਸੇ ਵਿਚ ਦਿਤੇ ਗਏ ਹਨ।

## ਸੂਰ 'ਯ' ਟਿੱਪੀ ਸਹਿਤ (ਯੰ) :

**ਯ=ਅ, ਿ+ਅੰ, ਇ+ਅੰ :**

| | | | | | | |
|---|---|---|---|---|---|---|
| ਪੰਨਾ | ੧੩੫੮ | ਅੰਕ | ੪੮ | ਅਸਾਜਿੰ—ਅਸਾਜਿਅੰ | ਪੰਨਾ — | ਅੰਕ — |
| | ੧੩੫੪ | | ੩ | ਅਤੰਤ—ਅਤਿਅੰਤ | — | — |
| | ੧੩੫੫ | | ੧੧ | ਇਤੰਤ—ਇਤਿਅੰਤ | — | — |
| | ੧੩੫੪ | | ੨ | ਸਤਿੰ—ਸਤਿਅੰ | — | — |
| | ੧੩੬੧ | | ੧੮ | ਸਿਧਿੰ—ਸਿਧਿਅੰ | — | — |
| | ੧੩੫੭ | | ੩੭ | ਸੁਖੰ—ਸੁਖਿਅੰ | — | — |
| | ੫੨੬ | | ੧ | ਸਮਬ੍ਹਿਅੰ—ਸਮਬਿਅੰ | — | — |
| | ੧੩੫੯ | | ੫੯ | ਸਗਲੰ—ਸਗਲਿਅੰ | — | — |
| | ੧੩੫੪ | | ੨ | ਸੁਖੰ–ਸੁਖਿਅੰ | — | — |
| | ੧੩੫੫ | | ੧੮ | ਹਤੰ—ਹਤਿਅੰ | — | — |
| | ੧੩੫੮ | | ੪੮ | ਖਾਧੰ—ਖਾਧਿਅੰ | — | — |
| | ੧੩੫੮ | | ੪੬ | ਗੰਮੰ—ਗੰਮਿਅੰ | — | — |
| | ੧੩੦੩ | | ੪॥੯ | ਗਯੰਦ—ਗਇਅੰਦ | — | — |
| | ੧੩੫੪ | | ੫ | ਗੁਣਗੰ—ਗੁਣਗਿਅੰ | — | — |
| | ੧੩੫੯ | | ੫੩ | ਜੋਤਿੰ—ਜੋਤਿਅੰ | — | — |
| | ੧੩੬੦ | | ੮ | ਝੜੀਯੰ—ਝੜੀਅੰ | — | — |
| | | | | •—ਜੜੀਅੰ | ੧੩੬੦ | ੮ |
| | ੧੩੮੪ | | ੫॥੮ | ਤੁਯੰ—ਤੁਅੰ | — | — |
| | ੧੩੫੪ | | ੪ | ਤੋਯੰ—ਤੋਇਅ | — | — |
| | ੧੩੫੫ | | ੧੮ | ਦੁਖੰ—ਦੁਖਿਅੰ | — | — |
| | ੧੩੫੬ | | ੨੯ | ਧਾਯੰਤੇ—ਧਾਇਅੰਤੇ | — | — |
| | ੧੩੫੮ | | ੪੭ | ਨਿਰਤੰ—ਨਿਰਤਿਅੰ | — | — |
| | ੧੩੫੬ | | ੨੯ | ਨਿਰਭਯੰ—ਨਿਰਭਇਅੰ | — | — |
| | ੨੫੦ | | ੩ | ਪਾਯੰ—ਪਾਇਅੰ | — | — |
| | ੧੩੫੮ | | ੪੭ | ਬਿਖਯੰਤ—ਬਿਖਿਅੰਤ | — | — |
| | ੧੩੫੫ | | ੧੩ | ਬਸ੍ਯੰਤ—ਬਸਿਅੰਤ | — | — |
| | ੧੩੫੪ | | ੧੧ | ਬੁਧੰ—ਬੁਧਿਅੰ | — | — |
| | ੧੩੬੧ | | ੧੮ | ਬਿਧੰ—ਬਿਧਿਅੰ | — | — |
| | ੧੩੫੮ | | ੪੯ | ਬੇਦੰ—ਬੇਦਿਅੰ | — | — |
| | ੧੩੬੧ | | ੧੮ | ਭਬੰ—ਭਬਿਅੰ | — | — |
| | ੧੩੫੭ | | ੩੭ | ਭਯੰਤਿ—ਭਇਅੰਤਿ | ੧੩੦੧ | ੧੫ |

| | | | | |
|---|---|---|---|---|
| ੧੩੫੫ | ੨੦ | ਭਯੰ—ਭਇਅੰ | ੫੨੬ | ੧ |
| ੧੩੬੧ | ੧੬ | ਭੁਯੰਗਮ—ਭੁਇਅੰਗਮ | ੬੧੨ | ੧ |
| ੬੮੨ | ੪੯ | ਮਧੵੰਤ—ਮਧਿਅੰਤ | — | — |
| ੧੩੫੮ | ੪੫ | ਮਾਨੁਖੵੰ—ਮਾਨੁਖਿਅੰ | — | — |
| ੧੩੫੫ | ੧੩ | ਰਿਦਯੰ—ਰਿਦਿਅੰ | — | — |
| ੧੩੫੬ | ੨੫ | ਰੋਗੵੰ—ਰੋਗਿਅੰ | — | — |
| ੧੩੫੬ | ੩੧ | ਲਬਧੵੰ—ਲਬਧਿਅੰ | ੧੩੬੧ | ੨੧ |
| ੧੩੫੬ | ੨੯ | ਵਸੵੰ—ਵਸਿਅੰ | — | — |

## ਸਾਰ ਸਿੱਟਾ :

(੧) ਗੁਰਬਾਣੀ ਵਿਚ 'ਯ' ਅਖਰ ਦੀ ਵਰਤੋਂ ਵਿਅੰਜਨ ਦੇ ਤੌਰ ਤੇ ਵੀ ਕੀਤੀ ਮਿਲਦੀ ਹੈ ਅਤੇ ਸੁਰ ਦੇ ਤੌਰ ਤੇ ਵੀ। ਪੂਰੇ ਰੂਪ ਵਿਚ ਵੀ ਮਿਲਦੀ ਹੈ, ਅਰਧ ਰੂਪ ਵਿਚ ਵੀ ਅਤੇ ਪੈਰ-ਚਿੰਨ੍ਹ ਦੇ ਰੂਪ ਵਿਚ ਵੀ।

(੨) ਸੁਰ 'ਯ' ਪੰਜਾਬੀ ਲਿਪੀ ਦੇ ਜਿਨ੍ਹਾਂ ਵਰਤਮਾਨ ਪ੍ਰਮਾਣਿਤ ਸੁਰ-ਅਖਰਾਂ ਜਾਂ ਲਗਾਂ ਨਾਲ ਸੰਮਿਲਤ ਅਖਰਾਂ ਦੀ ਥਾਂ ਗੁਰਬਾਣੀ ਵਿਚ ਵਰਤਿਆ ਗਿਆ ਹੈ ਉਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :

| | |
|---|---|
| ਯ=ਅ, ਿ+ਅ, ਇਅ, ਇ '`' ਈ, ਈਅ | ਯੂ=ਿ+ਊ |
| ਯਾ=ਆ, ਿ+ਆ, ਇਆ, ਈਆ | ਯੇ=ਏ, ਈਏ |
| ਯਿ=ਈਇ | ਯੈ=ਈਐ |
| ਯੀ=ਈਈ | ਯੋ=ਓ, ਇਓ, ਈਓ, ਿ+ਓ |
| ਯੁ=ਈਉ | ਯੌ=ਇਅਉ=ਇਓ |
| ਿ=+ਉ | ਯੰ=ਅੰ, ਿ+ਅੰ, ਇ+ਅੰ |

(੩) ਕਈ ਥਾਵੇਂ ਸਗਵੇਂ ਸ਼ਬਦਾਂ ਜਾਂ ਮਿਲਵੇਂ ਜੁਲਵੇਂ ਸ਼ਬਦਾਂ ਦਾ ਉਚਾਰਣ ਵੱਖ ਵੱਖ ਥਾਵਾਂ ਦੇ ਪ੍ਰਸੰਗ ਅਨੁਸਾਰ ਵੱਖ ਵੱਖ ਹੈ, ਜਿਵੇਂ :

| | |
|---|---|
| ਭਯਾ=ਭਇਆ (ਹੋ ਗਿਆ) | ਭਯਾ=ਭਈਆ (ਭਰਾ) |
| ਰਯਨਿ=ਰੈਨਿ | ਰਯਤਿ=ਰਈਅਤਿ |
| ਦਯ=ਦਈ | ਭਯ=ਭੈ |
| ਅਯੋ=ਅਈਓ | ਭਯੋ=ਭਇਓ |

———

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਫੁਰਮਾਣ

※ ਪ੍ਰਿੰਸੀਪਲ ਸਤਿਬੀਰ ਸਿੰਘ

ਤਖਤ ਨਸ਼ੀਨੀ ਵੇਲੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖ ਸੰਗਤਾਂ ਦੇ ਨਾਮ ਫੁਰਮਾਨ ਜਾਰੀ ਕੀਤਾ। ਉਹਨਾਂ ਜੁੜੀ ਸੰਗਤ ਨੂੰ ਕਿਹਾ, "ਅੱਜ ਤੋਂ ਮੇਰੀ ਪਿਆਰੀ ਭੇਟਾ ਚੰਗਾ ਸ਼ਸਤਰ ਤੇ ਚੰਗੀ ਜਵਾਨੀ ਹੋਵੇਗੀ, ਮੇਰੀ ਖੁਸ਼ੀ ਲੈਣੀ ਜੇ ਤਾਂ ਕਸਰਤਾਂ ਕਰੋ, ਘੁਲੋ, ਗੱਤਕੇ ਖੇਡੋ, ਸ਼ਿਕਾਰ ਖੇਡਣ ਲਈ ਜੰਗਲਾਂ ਵਿਚ ਜਾਓ, ਘੋੜੇ ਦੀ ਸਵਾਰੀ ਕਰੋ, ਕਮਜ਼ੋਰੀ ਇਕ ਗੁਨਾਹ ਹੈ, ਜਿਸ ਲਈ ਕਿਸੇ ਨੂੰ ਵੀ ਖਿਮਾ ਨਹੀਂ ਕੀਤਾ ਜਾ ਸਕਦਾ। ਤੁਸੀਂ ਤਲਵਾਰ ਇਸ ਲਈ ਫੜਨੀ ਹੈ ਤੇ ਮੈਂ ਤਾਂ ਪਹਿਨੀ ਹੈ ਤਾਂ ਕਿ ਜ਼ਾਲਮ ਜ਼ੁਲਮ ਦੀ ਤਲਵਾਰ ਅੱਗੇ ਲਈ ਚਲਾਣੀ ਬੰਦ ਕਰ ਦੇਣ।"

"ਤੁਸੀਂ ਸਾਰੇ ਦੂਰੋਂ ਦੂਰੋਂ ਟੁਰ ਕੇ ਆਏ ਹੋ, ਤੁਹਾਡੀ ਅਤੇ ਮੇਰੀ ਹੀ ਨਹੀਂ ਸਾਰੇ ਸੰਸਾਰ ਦੀ ਆਤਮਕ ਠੰਢ ਖੋਹ ਲਈ ਗਈ ਹੈ। ਅਸੀਂ ਅੱਜ ਤੋਂ ਪ੍ਰਣ ਕਰਦੇ ਹਾਂ ਕਿ ਸਾਡੀ ਤਲਵਾਰ ਓਨਾ ਚਿਰ ਚਲਦੀ ਰਹੇਗੀ ਜਿੰਨਾ ਚਿਰ ਸੰਸਾਰ ਵਿਚੋਂ 'ਬਾਬਰ ਵਾਣੀ' ਖ਼ਤਮ ਨਹੀਂ ਹੋ ਜਾਂਦੀ।"

'ਤੁਸੀਂ ਦਿਨ ਰਾਤ ਇਕ ਕਰ ਦਿਓ। ਪਿੰਡਾਂ ਵਿਚ ਫਿਰੋ, ਹਰ ਇਕ ਦੇ ਸੀਨੇ ਵਿਚ ਅੱਗ ਲਾ ਦਿਓ, ਭਾਂਬੜ ਮਚਾ ਦਿਓ, ਲੋਕਾਂ ਨੂੰ ਆਖੋ ਕਿ ਤੁਹਾਡੀ ਜੁਆਨੀ ਦੀ ਕੌਮ ਨੂੰ ਲੋੜ ਹੈ। ਚੰਗੀ ਜਵਾਨੀ ਉਹ ਹੀ ਹੈ, ਜੋ ਕੌਮ ਦੇ ਕੰਮ ਕਰਦਿਆਂ ਪ੍ਰਵਾਨ ਚੜ੍ਹੇ। ਸਾਨੂੰ ਪਵਿੱਤਰ ਹਿਰਦੇ ਤੇ ਸਵੱਛ ਦਿਮਾਗਾਂ ਦੀ ਲੋੜ ਹੈ। ਮਰਨਾ ਸਿੱਖੋ, ਜੀਵਨ ਸਫ਼ਲ ਕਰਨ ਲਈ ਚੰਗੀ ਤਰ੍ਹਾਂ ਮਰਨ ਦੀ ਲੋੜ ਹੈ। ਮੌਤ ਦਾ ਡਰ ਸਾਨੂੰ ਇਸ ਲਈ ਲੱਗਦਾ ਹੈ, ਕਿਉਂਕਿ ਅਸਾਂ ਜੀਵਨ ਮਾਣਿਆ ਨਹੀਂ, ਘਬਰਾਹਟ ਇਸ ਲਈ ਆਉਂਦੀ ਹੈ ਕਿਉਂਕਿ ਜੀਵਨ ਦਾ ਰਸ ਨਹੀਂ ਆਇਆ। ਡਰ ਇਸ ਲਈ ਲਗਦਾ ਹੈ ਕਿ ਮੰਜ਼ਲ ਦੂਰ ਦਿਸਦੀ ਹੈ। ਸਿਰ ਉੱਚਾ ਕਰਕੇ ਟੁਰਨਾ ਸਿੱਖੋਗੇ ਤਾਂ ਘਬਰਾਹਟ ਨੱਸ ਜਾਵੇਗੀ। ਟੁਰਨ ਦਾ ਨਿਸਚਾ ਕਰੋਗੇ ਤਾਂ ਮੰਜ਼ਲ ਢੁਕਿਆ ਜਾਏਗੀ, ਵਾਹਿਗੁਰੂ ਦਾ ਆਸਰਾ ਰੱਖੋਗੇ ਤਾਂ ਡਰ ਉਡ ਜਾਣਗੇ, ਡਰ ਉਡ ਗਿਆ ਤਾਂ ਮੌਤ ਵੀ ਅਨੰਦ ਭਾਸੇਗੀ।" ਗੁਰੂ ਜੀ ਨੇ ਤਕਰੀਰ ਜਾਰੀ ਰਖਦੇ ਹੋਏ ਫੁਰਮਾਇਆ, "ਤੁਸੀਂ ਇਹ ਨਾ ਸਮਝਿਓ, ਜੋ ਤੁਸੀਂ ਥੋੜੇ ਹੋ, ਤੁਸੀਂ ਸਾਰੇ ਸੋਮੇਂ ਦੀ ਨਿਆਈਂ ਹੋ। ਸਾਰੇ ਦਰਿਆ ਸੋਮਿਆਂ ਵਿਚੋਂ ਹੀ ਨਿਕਲਦੇ ਹਨ, ਤੁਹਾਡੇ ਜਿਹੇ ਲੱਖਾਂ ਸੋਮੇ ਕੌਮ ਵਿਚ ਹਨ, ਜਦੋਂ ਤੁਸੀਂ ਇਕੱਠੇ ਹੋ ਕੇ ਵਗੋਂਗੇ ਤਾਂ ਇਕ ਹੜ੍ਹ ਵਗ ਨਿਕਲੇਗਾ, ਜਿਹੜਾ ਸਭ ਨੂੰ ਰੋਹੜ ਕੇ ਲੈ ਜਾਏਗਾ। ਲੱਕੜ ਦੀ ਇਕ ਨਿਮਾਣੀ ਤੀਲੀ ਸਾਰੇ ਜੰਗਲ ਨੂੰ ਅੱਗ ਲਗਾ ਦੇਂਦੀ ਹੈ, ਤੁਸੀਂ ਤਾਂ ਇਨਸਾਨ ਹੋ ਅਤੇ ਇਨਸਾਨ ਵੀ ਉਹ ਜਿਨ੍ਹਾਂ ਦਾ ਕਾਲਜਾ ਹੁਣੇ ਤੱਤੀਆਂ ਤਵੀਆਂ ਉਤੇ ਸਾੜਿਆ ਗਿਆ ਹੈ।"

ਕਵੀਆਂ ਨੂੰ ਸੰਬੋਧਨ ਕਰਦੇ ਹੋਏ ਗੁਰੂ ਜੀ ਨੇ ਫੁਰ-ਮਾਇਆ, "ਵੇਖੋ ਰੱਬ ਨੇ ਤੁਹਾਨੂੰ ਕਵਿਤਾ ਦੀ ਦਾਤ ਦਿਤੀ ਹੈ, ਤੁਸੀਂ ਕੌਮਾਂ ਦੀ ਉਸਾਰੀ ਵੇਲੇ ਇਟਾਂ ਦਾ ਕੰਮ ਕਰਦੇ ਆਏ ਹੋ। ਤੁਸੀਂ ਹੁਣ ਕੁਵੇਲੇ ਦੇ ਗੀਤਾਂ ਨੂੰ ਛੋੜੋ ਤੇ ਕੌਮ ਨੂੰ ਟੋਇਆਂ ਵਿਚੋਂ ਬਾਹਰ ਕਢੋ। ਤੁਸੀਂ ਉਹ ਇਤਿਹਾਸ ਸੁਣਾਉ ਜੋ ਲੋਕਾਂ ਨੂੰ ਕਪੜਿਆਂ ਵਾਂਗੂ ਖੱਲਾਂ ਉਤਾਰਨ ਲਈ ਪ੍ਰੇਰ ਸਕੇ। ਪਤੰਗਿਆਂ ਵਾਂਗ ਕੌਮੀ ਪਰਵਾਨਾ ਧਰਮ ਦੀ ਸ਼ਮ੍ਹਾਂ ਉਤੇ ਜਲ ਸਕੇ। ਲਹੂ ਠੰਢਾ ਹੋ ਗਿਆ ਹੈ, ਸ਼ਹੀਦਾਂ ਦੀਆਂ ਕਹਾਣੀਆਂ ਦੇ ਭੱਠੇ ਤਪਾ ਦਿਓ ਤਾਂ ਕਿ ਇਹ ਖੂਨ ਖੋਲ ਸਕੇ, ਮੁੜ ਕੇ ਜਵਾਨੀ ਆਏ ਅਤੇ ਇਹ ਮਿੱਧਿਆ ਹੋਇਆ ਪੰਜਾਬ ਤੇ ਕੁਚਲੀ ਹੋਈ ਕੌਮ ਫਿਰ ਪੈਰਾਂ ਉੱਤੇ ਖੜੀ ਹੋ ਸਕੇ।"

ਢਾਢੀਆਂ ਨੂੰ ਗੁਰੂ ਜੀ ਨੇ ਆਖਿਆ, "ਹੁਣ ਲੋੜ ਹੈ ਤੁਹਾਡੇ ਸਾਜ਼ਾਂ ਵਿਚੋਂ ਲਲਕਾਰਾਂ ਨਿਕਲਣ, ਤੁਹਾਡੀਆਂ ਸੁਰਾਂ ਕੌਮ ਨੂੰ ਵੰਗਾਰਨ। ਤੁਹਾਡੀ ਢੱਢ ਦੀ ਠਾਪ ਜਨਤਾ ਨੂੰ ਟੁੰਬ ਕੇ ਜਗਾਏ ਅਤੇ ਤੁਹਾਡੇ ਗਜ ਦੇ ਘੁੰਗਰੂ ਕੁਰਬਾਨੀ ਲਈ ਦਿਲਾਂ ਵਿਚ ਚਾਅ ਪੈਦਾ ਕਰਨ।"

ਗੁਰੂ ਜੀ ਨੇ ਕੌਮ ਦੇ ਹਰ ਅੰਗ ਨੂੰ ਟੁੰਬਿਆ, ਝੰਜੋੜਿਆ ਅਤੇ ਸਾਵਧਾਨ ਕੀਤਾ। ਇਸ ਤਰ੍ਹਾਂ ਬਿਖੜੇ ਸਮੇਂ ਨੂੰ ਸੰਭਾਲ ਲਿਆ। ਦਿਨਾਂ ਵਿਚ ਹੀ ਇਹ ਪ੍ਰੋਗਰਾਮ ਘਰ ਘਰ ਪੁੱਜ ਗਿਆ। ਲੋਕੀਂ ਹੁਣ ਭੇਟਾਂ ਵੀ ਸ਼ਸਤ੍ਰ, ਘੋੜੇ ਤੇ

ਹੋਰ ਹੱਥਾਂ ਦੇ ਬਣੇ ਹੋਏ ਹਥਿਆਰ ਲਿਆਉਣ ਲੱਗੇ, ਰੋਜ਼ ਸ਼ਾਮ ਨੂੰ ਦੀਵਾਨ ਲਗਦੇ, ਢਾਢੀ ਵਾਰਾਂ ਸੁਣਾਉਂਦੇ, ਇਹ ਵਾਰਾਂ ਜੀਵਨ ਕਾਂਬਾਂ ਛੇੜਨ ਲੱਗੀਆਂ।

ਨਿੱਤ ਦੇ ਪ੍ਰੋਗਰਾਮ ਵਿਚ ਵੀ ਕਈ ਤਬਦੀਲੀਆਂ ਕੀਤੀਆਂ। ਕੁਸ਼ਤੀਆਂ, ਨੇਜ਼ੇ ਬਾਜ਼ੀ, ਨਕਲੀ ਜੰਗਾਂ ਕਰਕੇ ਕੌਮ ਦਾ ਆਚਰਨ ਕਿਸੇ ਖ਼ਾਸ ਢਾਂਚੇ ਵਿਚ ਢਾਲਿਆ ਜਾਣ ਲੱਗ ਪਿਆ। ਧਰਮ ਦੀ ਰਾਖੀ ਲਈ ਸਿਆਸਤ ਜਨਮ ਲੈ ਰਹੀ ਸੀ। ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿਚ ਧਰਮ ਖੇਤੀ ਦੀ ਰਾਖੀ ਲਈ ਵਾੜ ਲਗਾਈ ਜਾ ਰਹੀ ਸੀ, ਮਜ਼੍ਹਬ-ਬਾਗ ਦੀ ਸੰਭਾਲ ਲਈ ਕਿੱਕਰ ਲਗਾਏ ਜਾ ਰਹੇ ਸਨ।

**"ਖੇਤੀ ਵਾੜ ਸੁ ਢਿੰਗਰੀ,**
**ਕਿਕਰ ਆਸ ਪਾਸ ਜਿਉਂ ਬਾਗੈ।"**

ਇਸ ਨਿੱਤ ਦੇ ਪ੍ਰੋਗਰਾਮ ਨੂੰ ਬਦਲਦਾ ਦੇਖ ਕੇ ਕਈ ਦਿੱਲੀ ਦੇ ਹਾਕਮਾਂ ਦੇ ਹੁਕਮ ਥੱਲੇ ਟੁਰਨ ਵਾਲੇ ਖੁਦਗਰਜ਼ ਲੋਕਾਂ ਨੇ ਸਾਧਾਰਣ ਸਮਝ ਵਾਲੇ ਸਿੱਖਾਂ ਨੂੰ ਟਪਲਾ ਲਗਾਉਣ ਦੀ ਕੋਸ਼ਿਸ਼ ਵੀ ਕੀਤੀ। ਕਈ ਭੋਲੇ ਭਾਲੇ ਸਿੱਖਾਂ ਨੇ ਬੇਸਮਝੀ ਵਿਚ ਸ਼ੰਕੇ ਵੀ ਪਰਗਟ ਕਰਨੇ ਸ਼ੁਰੂ ਕੀਤੇ। ਗੁਰੂ ਜੀ ਦੇ ਨਿੱਤ ਦੇ ਕੰਮਾਂ ਨੂੰ ਹੈਰਾਨੀ ਨਾਲ ਦੇਖਣ ਲੱਗੇ। ਗੁਰੂ ਹਰਿਗੋਬਿੰਦ ਜੀ ਤੱਕ ਤਾਂ ਕੋਈ ਗੱਲ ਪੁਚਾ ਨਾ ਸਕੇ ਪਰ ਆਪਸ ਵਿਚ ਮੂੰਹ ਜੋੜ ਕੇ ਦਿਲ ਦੀ ਭੜਾਸ ਕੱਢਣ ਲੱਗੇ। ਕਈ ਇਕ ਇਹ ਵੀ ਕਹਿਣ ਲੱਗ ਪਏ, 'ਗੁਰੂ ਹਰਿਗੋਬਿੰਦ ਜੀ ਨੇ ਗੁਰੂ ਨਾਨਕ ਵਾਲਾ ਰਸਤਾ ਛੱਡ ਦਿੱਤਾ ਹੈ।' 20ਵੀਂ ਸਦੀ ਦਾ ਪ੍ਰਸਿਧ ਇਤਿਹਾਸਕਾਰ 'ਜਾਦੂ ਨਾਥ ਸਰਕਾਰ' ਵੀ ਇਸੇ ਗ਼ਲਤ ਫ਼ਹਿਮੀ ਦਾ ਸ਼ਿਕਾਰ ਹੋ ਗਿਆ ਤੇ ਉਸ ਲਿਖ ਵੀ ਦਿਤਾ, 'ਗੁਰੂ ਨਾਨਕ ਦੀ ਫ਼ਕੀਰੀ ਦਾ ਸੀਤਲ ਸੋਮਾ ਛੋਟੀ ਛਾਉਣੀ ਦੇ ਮਾਰੂਥਲ ਵਿਚ ਜਾ ਕੇ ਸੁਕ ਗਿਆ।' ਉਹ ਭੁੱਲ ਗਿਆ ਕਿ ਧਰਮ ਦੀ ਰਖਿਆ ਲਈ ਇਹ ਕਦਮ ਅਵਸ਼ਕ ਸੀ। ਭਾਈ ਗੁਰਦਾਸ ਜੀ ਨੇ ਦੋ ਟੂਕ ਗੱਲ ਲਿਖੀ ਕਿ ਗੁਰੂ ਹਰਗੋਬਿੰਦ ਉਸ ਖੰਡੇ ਧਾਰ ਮਾਰਗ ਉਤੇ ਟੁਰ ਰਿਹਾ ਹੈ ਜਿਸ ਉਤੇ ਗੁਰੂ ਨਾਨਕ ਤੇ ਬਾਕੀ ਗੁਰੂ ਸਾਹਿਬਾਨ ਟੁਰੇ ਸਨ। ਵਾਰ 24ਵੀਂ ਵਿਚ ਉਨ੍ਹਾਂ ਫ਼ੁਰਮਾਇਆ —

**"ਗੁਰ ਗੋਵਿੰਦੁ, ਗੋਵਿੰਦ ਗੁਰੁ,**
**ਹਰਗੋਵਿੰਦ ਸਦਾ ਵਿਗਸੰਦਾ।**
**ਗੁਰਮੁਖ ਮਾਰਗ ਚਲਣਾ, ਖੰਡੇਧਾਰ ਕਾਰ ਨਿਬਹੰਦਾ**

ਅਤੇ ਸੰਗਤਾਂ ਪ੍ਰਤੀ ਪ੍ਰਗਟ ਕਰਦੇ ਹੋਏ ਲਿਖਿਆ—

**"ਸਤਿਗੁਰੂ ਵੰਸੀ ਪਰਮ ਹੰਸ,**
**ਗੁਰ ਸਿੱਖ ਹੰਸ ਵੰਸ ਨਿਬਹੰਦਾ।**
**ਪਿਉ ਦਾਦੇ ਦੇ ਰਾਹ ਚਲੰਦਾ।"**

ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਦੋਖੀਆਂ ਵਲੋਂ ਉਠਾਏ ਗਏ ਸਵਾਲਾਂ ਨੂੰ 26ਵੀਂ ਵਾਰ ਦੀ 24ਵੀਂ ਪਉੜੀ ਵਿਚ ਵਰਣਨ ਕੀਤਾ ਹੈ। ਉਨ੍ਹਾਂ ਦੇ ਸ਼ੰਕੇ ਲਿਖਣ ਉਪਰੰਤ ਲਿਖਦੇ ਹਨ ਕਿ ਗੁਰੂ ਨੂੰ ਸਮਝਣ ਵਾਲੇ ਇਹੋ ਜਿਹੇ ਸਵਾਲ ਨਹੀਂ ਉਠਾਂਦੇ ਸਗੋਂ ਹੋਰ ਸ਼ਰਧਾ ਵਿਚ ਜੁੜਦੇ ਹਨ। ਸਾਧਾਰਣ ਸਮਝ ਵਾਲੇ ਲੋਕੀਂ ਕਹਿੰਦੇ ਸੁਣੀਂਦੇ ਹਨ 'ਗੁਰੂ ਕਾ ਨੇਮ ਹੁੰਦਾ ਸੀ ਕਿ ਧਰਮਸਾਲ ਵਿਚ ਟਿਕ ਕੇ ਬੈਠਦੇ ਸਨ, ਇਹ ਗੁਰੂ ਹਰਿਗੋਬਿੰਦ ਇਕ ਥਾਂਵੇਂ ਟਿਕਾਯਾਂ ਨਹੀਂ ਟਿਕਦਾ। ਪਹਿਲੇ ਗੁਰੂ ਸਾਹਿਬ ਦੇ ਘਰ ਪਾਤਸ਼ਾਹ ਆਉਂਦੇ ਸਨ, ਇਸ ਨੂੰ ਪਾਤਸ਼ਾਹ ਵਲੋਂ ਗ੍ਰਿਫਤਾਰ ਕਰਨ ਦੀਆਂ ਵਿਉਂਤਾਂ ਹੋ ਰਹੀਆਂ ਹਨ। ਅੱਗੇ ਸਿੱਖੀ ਗੁਰੂ ਦੇ ਦਰਸ਼ਨ ਕਰਦੀ ਸੀ ਪਰ ਹੁਣ ਮਹਿਲ ਨਹੀਂ ਪਾਉਂਦੀ, ਕਿਉਂਕਿ ਇਹ ਨੱਠਾ ਫਿਰਦਾ ਹੈ ਤੇ ਕਿਸੇ ਦੇ ਡਰਾਇਆਂ ਡਰਦਾ ਨਹੀਂ। ਅਗਲੇ ਸਤਿਗੁਰ ਜੀ ਮੰਜੀ ਤੇ ਬੈਠਕੇ, ਇਕ ਜਗ੍ਹਾ ਟਿਕ ਕੇ ਜਗਤ ਨੂੰ ਤਸੱਲੀ ਦਾਨ ਦੇਂਦੇ ਸਨ, ਇਸ ਨੇ ਕੁੱਤੇ ਰੱਖੇ ਹਨ ਤੇ ਸ਼ਿਕਾਰ ਖੇਡਦਾ ਹੈ। ਅਗਲੇ ਸਤਿਗੁਰੂ ਜੀ ਬਾਣੀ ਰਚਦੇ ਗਾਉਂਦੇ ਤੇ ਸੁਣਦੇ ਸਨ, ਇਹ ਨਾ ਬਾਣੀ ਕੱਥਦਾ ਹੈ ਨਾ ਸੁਣਦਾ ਹੈ ਨਾ ਗਾਉਂਦਾ ਹੈ। ਅਗਲੇ ਸੇਵਕਾਂ ਨੂੰ ਪਾਸ ਰੱਖਦੇ ਸਨ, ਇਹ ਸੇਵਕ ਪਾਸ ਨਹੀਂ ਰੱਖਦੇ ਸਗੋਂ (ਮੁਗਲ ਰਾਜ ਦੇ) ਦੋਖੀਆਂ, (ਉਹਨਾਂ ਦੀ ਨਜ਼ਰ ਵਿਚ) ਦੁਸਟਾਂ ਨੂੰ ਆਗੂ ਕਰ ਕੇ ਮੂੰਹ ਲਾਉਂਦੇ ਅਤੇ ਮਾਨ ਦਿੰਦੇ ਹਨ। ਪਰ ਭਾਈ ਸਾਹਿਬ ਲਿਖਦੇ ਹਨ ਕਿ ਇਸ ਦਿਸਦੀ ਉਪਰਲੀ ਤਬਦੀਲੀ ਨਾਲ ਸੱਚ ਨੂੰ ਲੁਕਾਇਆ ਨਹੀਂ ਜਾ ਸਕਦਾ, ਸਿੱਖ ਭੌਰੇ ਵਾਂਗੂ ਹਨ, ਉਹ ਠੀਕ ਗੱਲ ਸਿਆਣਦੇ ਹਨ ਤੇ ਭੌਰੇ ਵਾਂਗੂ ਚਰਨ ਕੰਵਲਾਂ ਤੇ ਲੁਭਿਤ ਹਨ। ਸਿੱਖ ਜਾਣਦੇ ਹਨ ਕਿ ਗੁਰੂ ਹਰਗੋਬਿੰਦ ਅਜਰ ਨੂੰ ਜਰ ਰਿਹਾ ਹੈ, ਆਪਾ ਨਹੀਂ ਜਣਾਉਂਦਾ, ਪੱਕੇ ਸਿੱਖ ਨੁਕਤਾਚੀਨੀ ਤੋਂ ਦੂਰ ਹੀ ਰਹਿੰਦੇ ਹਨ।

ਅਗਲੀਆਂ ਪਉੜੀਆਂ ਵਿਚ ਭਾਈ ਗੁਰਦਾਸ ਜੀ ਕੀਤੇ ਹੋਏ ਇਤਰਾਜ਼ਾਂ ਦਾ ਜੁਆਬ ਵੀ ਦਿੰਦੇ ਹਨ। ਉਹ ਲਿਖਦੇ ਹਨ ਜਿਵੇਂ: "ਖੇਤੀ ਦੀ ਰੱਖਿਆ ਲਈ ਢਿੰਗਰੀ ਦੀ ਵਾੜ ਦੀ ਲੋੜ ਹੈ, ਬਾਗ ਨੂੰ ਸੁਰੱਖਿਅਤ ਰਖਣ ਲਈ ਕਿਕਰ ਦੀ

ਜ਼ਰੂਰਤ ਹੈ, ਕੀਮਤੀ ਚੰਦਨ ਦੀ ਰਖਿਆ ਲਈ ਕੁਦਰਤ ਨੇ ਸੱਪ ਪੈਦਾ ਕੀਤੇ ਹਨ, ਘਰ ਦੀ ਰਾਖੀ ਲਈ ਜੰਦਰਾ, ਕੁੱਤਾ ਜਾਂ ਚੌਕੀਦਾਰ ਰੱਖੀਦਾ ਹੈ। ਇਸੇ ਤਰ੍ਹਾਂ ਧਰਮ ਦੀ ਰੱਖਿਆ ਕਰਨ ਲਈ ਸਿਆਸਤ ਰੂਪੀ ਵਾੜ ਹੋਣੀ ਜ਼ਰੂਰੀ ਹੈ, ਇਹ ਸਿਆਸਤ ਰੂਪੀ ਵਾੜ ਨਾ ਹੋਵੇ ਤਾਂ ਕੰਵਲ ਰੂਪ ਧਰਮ ਬਾਗ ਰੂਪੀ ਸਿੱਖੀ ਬਚ ਨਹੀਂ ਸਕਦੀ।"

ਭਾਈ ਗੁਰਦਾਸ ਜੀ ਨੇ ਇਹ ਵੀ ਦੱਸਿਆ ਕਿ ਹਕੂਮਤ ਦੇ ਵਿਰੁੱਧ ਬੋਲਣਾ ਧਰਮ ਹੈ। ਗੁਰੂ ਹਰਿਗੋਬਿੰਦ ਜੀ ਸਿਰਫ ਆਪਣਾ ਫਰਜ਼ ਨਿਭਾ ਰਹੇ ਹਨ। ਪਰਮਾਣ ਦੇਂਦੇ ਹੋਏ ਉਹਨਾਂ ਲਿਖਿਆ ਕਿ ਸਖਤ ਚੀਜ਼ ਨੂੰ ਤੋੜਨ ਲਈ ਸਖਤ ਹੱਥ ਦੀ ਲੋੜ ਭਾਸਦੀ ਹੈ। ਜਿਵੇਂ ਖੂਹ ਵਿਚੋਂ ਪਾਣੀ ਕੱਢਣ ਲਈ ਡੋਲ ਨੂੰ ਰੱਸੀ ਨਾਲ ਬੰਨ੍ਹਣਾ ਪੈਂਦਾ ਹੈ। ਕਾਲੇ ਸੱਪ ਕੋਲੋਂ ਮਨੀ ਲੈਣ ਲਈ ਸੱਪ ਨੂੰ ਮਾਰਨਾ ਪੈਂਦਾ ਹੈ ਕਿਉਂਕਿ ਹੱਸ ਕੇ ਸੱਪ ਮਨੀ ਦੇਣ ਲਈ ਤਿਆਰ ਨਹੀਂ ਹੋਵੇਗਾ। ਹਰਨ ਦੀ ਧੁੰਨੀ (ਨਾਭ) ਵਿਚੋਂ ਕਸਤੂਰੀ ਹਾਸਲ ਕਰਨ ਲਈ ਹਰਨ ਨੂੰ ਖ਼ਤਮ ਕਰਨਾ ਜ਼ਰੂਰੀ ਹੈ। ਤਿਲਾਂ ਵਿਚੋਂ ਤੇਲ ਬਗੈਰ ਘਾਣੀ ਪੀੜੇ ਨਹੀਂ ਨਿਕਲ ਸਕਦਾ, ਨਾਰੀਅਲ ਤੋੜੇ ਬਗੈਰ ਗਿਰੀ ਨਹੀਂ ਖਾਧੀ ਜਾ ਸਕਦੀ, ਇਸੇ ਤਰ੍ਹਾਂ ਧਰਮ ਨੂੰ ਬੇਮੁਖਾਂ ਤੇ ਜ਼ਾਬਰਾਂ ਤੋਂ ਬਚਾਣ ਲਈ ਲੋਹਾ ਲੈਣਾ ਜ਼ਰੂਰੀ ਬਣ ਜਾਂਦਾ ਹੈ। ਇਹ ਜੋ ਤਲਵਾਰ ਗੁਰੂ ਹਰਿਗੋਬਿੰਦ ਜੀ ਨੇ ਚੁਕੀ ਹੈ ਧਰਮ ਦੀ ਰਖਸ਼ਾ ਲਈ ਹੈ।

ਭਾਈ ਗੁਰਦਾਸ ਜੀ ਨੇ ਗੁਰੂ ਹਰਿਗੋਬਿੰਦ ਜੀ ਦਾ ਆਦਰਸ਼ ਚੰਗੀ ਤਰ੍ਹਾਂ ਦ੍ਰਿੜ੍ਹਾਇਆ। ਦਿੱਲੀ ਦੇ ਹਾਕਮਾਂ ਦੇ ਹੁਕਮ ਥੱਲੇ ਟੁਰਨ ਵਾਲਿਆਂ ਨੂੰ ਖੁਦ-ਗਰਜ਼ ਤੇ ਸਵਾਰਥੀ ਕਿਹਾ। ਉਹ ਲੋਕੀਂ ਜੋ ਗੁਰੂ ਵਿਰੁੱਧ ਬੋਲਦੇ ਸਨ ਉਹਨਾਂ ਦੇ ਪਾਜ ਖੋਲ੍ਹੇ। ਉਹਨਾਂ ਝੋਲੀ ਚੁੱਕਾਂ ਨੂੰ 'ਬੰਦੇ ਦਾ ਬੰਦਾ' ਆਖਿਆ ਅਤੇ 'ਬੰਦੇ ਦਾ ਬੰਦਾ' ਹੋਣਾ ਅਤਿ ਮਾੜੀ ਗੱਲ ਦੱਸੀ। "ਸਤਿਗੁਰ ਸਾਹਿਬ ਛੱਡ ਕੇ, ਮਨਮੁਖ ਹੋਏ ਬੰਦੇ ਦਾ ਬੰਦਾ।" ਭਾਈ ਗੁਰਦਾਸ ਜੀ ਨੇ ਬਾਦਸ਼ਾਹ ਦੇ ਚਾਕਰਾਂ ਉੱਤੇ ਵੀ ਚੰਗੀਆਂ ਚੋਟਾਂ ਕੀਤੀਆਂ। ਇਹੋ ਜਿਹੇ ਉਪਦੇਸ਼ ਆਮ ਸਨ ਕਿ 'ਰਾਜਾ ਦਾ ਸੇਵਕ ਬਣ ਕੇ ਮਰਨ ਨਾਲ ਬਹਿਸ਼ਤ ਆਦਿ ਮਿਲਦੇ ਹਨ। ਹੁਣ ਸਿੱਖ ਆਗੂ ਇਹ ਖਿਆਲ ਦੇਣ ਲੱਗ ਪਏ ਕਿ ਸਤਿਗੁਰੂ ਨੂੰ ਛੱਡ ਕੇ ਜਿਹੜੇ ਹੋਰ ਮਨੁੱਖਾਂ ਦੀ ਨੌਕਰੀ ਕਰਦਿਆਂ ਜਾਨ ਦੇਂਦੇ ਹਨ, ਉਹਨਾਂ ਦਾ ਜੀਵਨ ਸਫਲ-ਜੀਵਨ ਨਹੀਂ ਕਿਹਾ ਜਾ ਸਕਦਾ। ਉਹਨਾਂ ਦੀ ਆਤਮਾ ਭਟਕਦੀ ਰਹੇਗੀ ਤੇ ਜੂਨਾਂ ਵਿਚ ਟਕਰਾਂ ਮਾਰਦੀ ਫਿਰੇਗੀ। ਆਮ ਮਨੁੱਖਾਂ ਨੂੰ ਵੀ ਉਹਨਾਂ ਟੁੰਬਿਆ। ਇਕ ਪਉੜੀ ਵਿਚ ਆਪ ਨੇ ਜਨਤਾ ਨੂੰ ਸੰਬੋਧਨ ਕਰਦੇ ਹੋਏ ਕਿਹਾ "ਭਈ ਤੁਸੀਂ ਆਪਣੇ ਆਪਣੇ ਆਪ ਨੂੰ ਚੁਰਾਸੀ ਲੱਖ ਜੂਨਾਂ ਨਾਲੋਂ ਉੱਤਮ ਸਮਝਦੇ ਹੋ, ਪਰ ਤੁਹਾਡੇ ਜਿਹੇ ਮਨੁੱਖਾਂ ਨਾਲੋਂ ਤਾਂ ਪਸ਼ੂ ਚੰਗੇ ਹਨ। ਪਸ਼ੂਆਂ ਦੇ ਦਿਮਾਗ ਨਹੀਂ ਉਹ ਅਸਮਝ ਹਨ, ਪਰ ਤੁਸੀਂ ਤਾਂ ਅਕਲਾਂ ਵਾਲੇ ਹੋ ਕੇ ਭੀ ਪਸ਼ੂਆਂ ਨਾਲੋਂ ਵੱਧ ਗਿਰੇ ਹੋਏ ਕੰਮ ਕਰਦੇ ਹੋ। ਪਸ਼ੂ ਨੂੰ ਕਦੀ ਕਿਸੇ ਨੇ ਦੂਜੇ ਪਸ਼ੂ ਤੋਂ ਮੰਗਦਿਆਂ ਨਹੀਂ ਦੇਖਿਆ, ਨਾ ਪੰਛੀ ਇਕ ਪੰਛੀ ਦੇ ਗਿਰਦ ਘੇਰਾ ਘੱਤ ਕੇ ਖੁਸ਼ਾਮਦ ਲਈ ਬੈਠਦੇ ਹਨ। ਚੁਰਾਸੀ ਲੱਖ ਜੂਨਾਂ ਵਿਚ ਮਨੁੱਖ ਤਾਂ ਹੀ ਉੱਤਮ ਹੈ ਜੇ ਚੰਗੇ ਕੰਮ ਕਰੇ। ਤੁਸੀਂ ਇਕ ਨੂੰ ਰਾਜਾ ਬਣਾ ਦਿੱਤਾ ਹੈ, ਆਪ ਪਰਜਾ ਬਣ ਬੈਠੇ ਹੋ ਤੇ ਚੰਗੀ ਭਲੀ ਸੁਖੀ ਜ਼ਿੰਦਗੀ ਨੂੰ ਦੁਖੀ ਬਣਾ ਲਿਆ ਹੈ। ਆਪਣੇ ਹੱਥੀਂ ਆਪ ਬੇੜੀਆਂ ਪਾ ਲਈਆਂ ਹਨ।

ਇਨ੍ਹਾਂ ਵਿਚਾਰਾਂ ਅਤੇ ਪਰਚਾਰਾਂ ਦਾ ਸਦਕਾ ਸਿੱਖਾਂ ਵਿਚ ਇਕ ਨਵਾਂ ਜੋਸ਼ ਤੇ ਨਰੋਆ ਉਤਸ਼ਾਹ ਜਾਗਿਆ।

—o—


'ਸਿੱਖ ਫੁਲਵਾੜੀ' ਦੀ ਮਾਲਕੀ ਦਾ ਵੇਰਵਾ

ਫਾਰਮ ਨੰ: 4

1 ਛਪਣ ਦਾ ਸਥਾਨ ਜਲੰਧਰ

2 ਛਪਣ ਦਾ ਸਮਾਂ ਮਾਸਿਕ

3 ਪ੍ਰਿੰਟਰ ਪਬਲਿਸ਼ਰ ਦਾ ਨਾਂ ਹਰਿਭਜਨ ਸਿੰਘ
ਕੌਮੀਅਤ ਭਾਰਤੀ
ਪਤਾ 1051, ਕੂਚਾ 14, ਫੀਲਡ ਗੰਜ, ਲੁਧਿਆਣਾ।

4 ਪੱਤਰ ਦੇ ਮਾਲਕ ਹਿੱਸੇਦਾਰ ਤੇ ਸਾਰੇ ਸਰਮਾਏ ਵਿਚ ਇਕ ਪ੍ਰਤੀਸ਼ਤ ਤੋਂ ਵੱਧ ਹਿੱਸਾ ਰੱਖਣ ਵਾਲੇ ਮਾਲਕ ; ਸੁਪਰੀਮ ਕੌਂਸਲ (ਸਿੱਖ ਮਿਸ਼ਨਰੀ ਕਾਲਜ) ਮੈਂ ਹਰਿਭਜਨ ਸਿੰਘ ਐਲਾਨ ਕਰਦਾ ਹਾਂ ਕਿ ਉੱਪਰ ਦਿੱਤਾ ਵੇਰਵਾ ਬਿਲਕੁਲ ਦਰੁਸਤ ਹੈ। ਦਸਤਖਤ—ਪਬਲਿਸ਼ਰ

ਮਿਤੀ 1 ਜੂਨ, 92 (ਹਰਿਭਜਨ ਸਿੰਘ)

# ਗਾਥਾ ਸਟੀਕ

(ਕਿਸ਼ਤ ਤੀਜੀ)

—ਭਾਈ ਜੁਗਿੰਦਰ ਸਿੰਘ ਤਲਵਾੜਾ, ਅੰਮ੍ਰਿਤਸਰ

ਦਸਨ ਬਿਹੂਨ ਭੁਯੰਗੰ ॥
ਮੰਤ੍ਰੰ ਗਾਰੁੜੀ ਨਿਵਾਰੰ ॥
ਬ੍ਯਾਧਿ ਉਪਾੜਣ ਸੰਤੰ ॥
ਨਾਨਕ ਲਬਧ ਕਰਮਣਹ ॥੧੬॥

**ਪਦ ਅਰਥ**—ਦਸਨ—ਦੰਦ । ਬਿਹੂਨ-ਬਿਨਾਂ । ਭੁਯੰਗੰ—(ਉਚਾਰਨ : ਭੁਇਅੰਗੰ) ਸੱਪ । ਗਾਰੁੜੀ—ਸੱਪ ਦਾ ਜ਼ਹਿਰ ਦੂਰ ਕਰਨ ਵਾਲਾ, ਮਾਂਦਰੀ । ਗਾਰੁੜੀ ਮੰਤ੍ਰ—ਸੱਪ ਦਾ ਜ਼ਹਿਰ ਦੂਰ ਕਰਨ ਵਾਲਾ ਮੰਤਰ । ਨਿਵਾਰੰ—ਦੂਰ ਕਰਨਾ । ਬ੍ਯਾਧਿ—(ਉਚਾਰਨ : ਬਿਆਧ) ਬਿਆਧ, ਰੋਗ । ਉਪਾੜਨ—ਨਾਸ ਕਰਨ ਵਾਲੇ । ਲਬਧ ਕਰਮਣਹ—ਭਾਗਾਂ ਨਾਲ ਲਭਦੇ ਹਨ ।੧੬।

**ਅਰਥ**—ਜਿਵੇਂ ਮਾਂਦਰੀ ਗਾਰੁੜੀ-ਮੰਤਰ ਦੁਆਰਾ ਸੱਪ ਨੂੰ ਦੰਦ-ਹੀਣਾ ਕਰ ਕੇ, ਉਸ ਦੀ ਜ਼ਹਿਰ ਕਢ ਦੇਂਦਾ ਹੈ, ਤਿਵੇਂ ਹੀ 'ਨਾਨਕ' ! ਸੰਤ ਜਨ (ਨਾਮ ਬਾਣੀ ਦੁਆਰਾ ਜੀਵ ਦੇ) ਸਰਬ ਰੋਗ ਤੇ ਦੋਖ ਕਟਣਹਾਰ ਹਨ । ਅਜਿਹੇ ਗੁਰਮੁਖ ਜਨਾਂ ਦਾ ਸੰਗ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ।੧੬।

**ਸਾਰੰਸ਼**—ਗੁਰਮੁਖ ਸੰਤ ਜਨਾਂ ਦੇ ਸੰਗ ਵਿਚ ਸਭ ਰੋਗ ਤੇ ਦੋਖ ਕਟੇ ਜਾਂਦੇ ਹਨ । ਗੁਰੂ-ਵਰੋਸਾਇ ਗੁਰਮੁਖ ਜਨ ਵਡੇ ਭਾਗਾਂ ਨਾਲ ਮਿਲਦੇ ਹਨ । ਯਥਾ ਗੁਰਵਾਕ—

ਸਾਧ ਕੈ ਸੰਗਿ ਕਲੂਖਤ ਹਰੈ ॥
ਸਾਧ ਕੈ ਸੰਗਿ ਨਰਕ ਪਰਹਰੈ ॥੬॥੮॥
(ਗਉੜੀ ਸੁਖਮਨੀ ਮ: ੫, ਪੰਨਾ ੨੭੨)

ਜਥ ਕਥ ਰਮਣੰ,
ਸਰਣੰ ਸਰਬਤ੍ਰ ਜੀਅਣਹ ॥
ਤਥ ਲਗਣੰ ਪ੍ਰੇਮ ਨਾਨਕ ॥
ਪਰਸਾਦੰ ਗੁਰ ਦਰਸਨਹ ॥੧੭॥

**ਪਦ ਅਰਥ**—ਜਥ ਕਥ—ਜਿਥੇ ਕਿਥੇ, ਭਾਵ ਸਭ ਥਾਈਂ । ਰਮਣੰ—ਰਮ ਰਿਹਾ ਹੈ, ਬਿਆਪ ਰਿਹਾ ਹੈ । ਸਰਣੰ ਸਰਬਤ੍ਰ ਜੀਅਣਹ—ਸਾਰੇ ਜੀਵਾਂ ਲਈ ਸਰਣ-ਜੋਗ ਹੈ । ਤਥ—ਤਿਥੇ, ਉਸ (ਦੀ ਚਰਨ ਸ਼ਰਨ ਵਿਚ) । ਪਰਸਾਦੰ—ਕਿਰਪਾ, ਬਖਸ਼ਸ਼ । ਗੁਰ ਦਰਸਨਹ—ਗੁਰੂ ਦੇ ਦਰਸ਼ਨ ਦੁਆਰਾ, ਗਿਆਨ ਦੁਆਰਾ, ਉਪਦੇਸ਼ ਦੁਆਰਾ ॥੧੭॥

**ਅਰਥ**—(ਰਮਤ ਰਾਮ) ਜਿਥੇ ਕਿਥੇ, ਭਾਵ, ਸਭਨੀਂ ਥਾਈਂ ਰਵ ਰਿਹਾ ਹੈ । ਉਹ ਸਾਰੇ ਜੀਵਾਂ ਲਈ ਸਰਣ-ਜੋਗ ਹੈ । 'ਨਾਨਕ' ! ਗੁਰੂ ਦੀ ਬਖਸ਼ਸ਼ ਅਤੇ ਗੁਰੂ ਦੇ ਗਿਆਨ ਦੁਆਰਾ ਤਿਥੇ (ਉਸ ਦੀ ਚਰਨ-ਸ਼ਰਨ ਵਿਚ) ਪ੍ਰੇਮ ਲਗਦਾ ਹੈ ।੧੭।

**ਸਾਰੰਸ਼**—ਸਤਿਗੁਰੂ ਦੀ ਬਖਸ਼ਸ਼ ਅਤੇ ਗਿਆਨ ਦੁਆਰਾ ਹੀ ਸਰਬ-ਵਿਆਪਕ ਵਾਹਿਗੁਰੂ ਨਾਲ ਪ੍ਰੀਤ ਅਤੇ ਪ੍ਰਤੀਤ ਬਣ ਆਉਂਦੀ ਹੈ । ਗੁਰਵਾਕ—

ਗੁਰਹਿ ਦਿਖਾਇਓ ਲੋਇਨਾ ॥੧॥ਰਹਾਉ॥
ਈਤਹਿ ਊਤਹਿ ਘਟਿ ਘਟਿ ਘਟਿ ਘਟਿ,
ਤੂੰਹੀ ਤੂੰਹੀ ਮੋਹਿਨਾ ॥੧॥੪॥੧੪੪॥
(ਆਸਾ ਮ: ੫, ਪੰਨਾ ੪੦੭)

ਚਰਣਾਰਬਿੰਦ ਮਨ ਬਿਧੵੰ,
ਸਿਧੵੰ ਸਰਬ ਕੁਸਲਣਹ ॥
ਗਾਥਾ ਗਾਵੰਤਿ ਨਾਨਕ
ਭਬੵੰ ਪਰਾ ਪੂਰਬਣਹ ॥੧੮॥

**ਪਦ ਅਰਥ**—ਚਰਣਾਰਬਿੰਦ—ਚਰਨ-ਅਰਬਿੰਦ, ਚਰਨ-ਕਮਲ । ਬਿਧੵੰ—(ਉਚਾਰਨ : ਬਿਧਿਅੰ) ਵਿੰਨ੍ਹਿਆ ਜਾਂਦਾ ਹੈ। ਸਿਧੵੰ—(ਉਚਾਰਨ : ਸਿਧਿਅੰ) ਸਿਧ ਹੁੰਦੇ ਹਨ, ਪ੍ਰਾਪਤ ਹੁੰਦੇ ਹਨ । ਕੁਸਲਣਹ—ਸੁਖ । ਗਾਥਾ—ਪ੍ਰਭੂ ਦੇ ਗੁਣਾਂ ਦੀ ਕਥਾ । ਭਬੵੰ—(ਉਚਾਰਨ ; ਭੱਬਿਅੰ) ਭਾਗ-ਸ਼ੀਲ ਪੁਰਸ਼, ਸ੍ਰੇਸ਼ਟ ਪੁਰਸ਼ । ਪਰਾ ਪੂਰਬਣਹ—ਪੂਰਬਲੇ ਲਿਖੇ ਲੇਖ ।੧੮।

**ਅਰਥ**—(ਜਿਸ ਜੀਵ ਦਾ) ਮਨ ਪ੍ਰਭੂ ਦੇ ਚਰਨ-ਕਮਲਾਂ ਵਿਚ ਵਿੰਨ੍ਹਿਆ ਜਾਂਦਾ ਹੈ (ਉਸ ਨੂੰ) ਸਾਰੇ ਸੁਖ ਅਨੰਦ ਪ੍ਰਾਪਤ ਹੋ ਜਾਂਦੇ ਹਨ । 'ਨਾਨਕ' ! ਓਹੋ ਭਾਗ-ਸ਼ੀਲ ਪੁਰਸ਼ ਪ੍ਰਭੂ ਦੀ ਸੁਖਦਾਈ ਗਾਥਾ ਗਾਉਂਦਾ ਹੈ ਜਿਸ ਦੇ ਭਾਗਾਂ ਵਿਚੋਂ ਧੁਰੋਂ ਲਿਖਿਆ ਹੁੰਦਾ ਹੈ ।੧੮।

**ਸਾਰੰਸ਼**—ਪ੍ਰਭੂ ਦੇ ਚਰਨ-ਕਮਲਾਂ ਵਿਚ ਲੀਨ ਹੋਇਆਂ

ਸਾਰੇ ਸੁਖ ਖਿਲ ਜਾਂਦੇ ਹਨ। ਪ੍ਰਭੂ ਦੀ ਸਿਫ਼ਤ ਸਲਾਹ ਭਾਗਾਂ ਵਾਲਿਆਂ ਨੂੰ ਪ੍ਰਾਪਤ ਹੁੰਦੀ ਹੈ। ਗੁਰਵਾਕ—

ਗੁਣ ਨਿਧਾਨ ਗੁਣ ਤਿਨ ਹੀ ਗਾਏ,
ਜਾ ਕਉ ਕਿਰਪਾ ਧਾਰੀ ॥
ਸੇ ਸੁਖੀਆ ਧੰਨੁ ਉਸੁ ਜਨਮਾ,
ਨਾਨਕ ਤਿਸੁ ਬਲਿਹਾਰੀ ॥੨॥੨॥

(ਟੋਡੀ ਮ: ੫, ਪੰਨਾ ੭੧੨)

**ਸੁਭ ਬਚਨ ਰਮਣੰ**
**ਗਵਣੰ ਸਾਧ ਸੰਗੇਣ ਉਧਰਣਹ ॥**
**ਸੰਸਾਰ ਸਾਗਰੰ ਨਾਨਕ**
**ਪੁਨਰਪਿ ਜਨਮ ਨ ਲਭ੍ਯਤੇ ॥੧੯॥**

**ਪਦ ਅਰਥ**—ਰਮਣੰ—ਉਚਾਰਨ ਨਾਲ। ਗਵਣੰ—ਗਮਨ ਕਰਨ ਨਾਲ, ਜਾਣ ਨਾਲ। ਸਾਧ ਸੰਗੇਣ—ਸਾਧ ਸੰਗਤ ਵਿਚ। ਉਧਰਣਹ—ਉਧਰ ਜਾਈਦਾ ਹੈ, ਤਰ ਜਾਈਦਾ ਹੈ। ਸੰਸਾਰ ਸਾਗਰੰ—ਸੰਸਾਰ-ਸਮੁੰਦਰ ਤੋਂ। ਪੁਨਰਪਿ—ਮੁੜ ਕੇ, ਫੇਰ, ਪੁਨਾ। ਲਭ੍ਯਤੇ—(ਉਚਾਰਨ: ਲਭਿਅਤੇ) ਲਭਦਾ, ਮਿਲਦਾ।੧੯।

**ਅਰਥ**—'ਨਾਨਕ' (ਨਿਤਾਪ੍ਰਤਿ) ਸਾਧ ਸੰਗਤ ਵਿਚ ਜਾਣ ਅਤੇ ਸਾਧੂ-ਸਤਿਗੁਰੂ ਦੇ ਸੁਭ ਬਚਨ (ਗੁਰਬਾਣੀ) ਉਚਾਰਨ ਕਰਨ ਨਾਲ ਸੰਸਾਰ-ਸਾਗਰ ਤੋਂ ਤਰ ਜਾਈਦਾ ਹੈ ਅਤੇ ਫਿਰ ਸੰਸਾਰ-ਸਮੁੰਦਰ ਵਿਚ ਜਨਮ ਨਹੀਂ ਲੈਣਾ ਪੈਂਦਾ।੧੯।

**ਸਾਰੰਸ਼**—ਸਾਧ ਸੰਗਤ ਵਿਚ ਜੁੜ ਕੇ ਸਤਿਗੁਰੂ ਦੀ ਬਾਣੀ ਗਾਉਣ ਨਾਲ ਜਨਮ ਮਰਨ ਦੇ ਗੇੜ ਕੱਟੇ ਜਾਂਦੇ ਹਨ। ਜਿਵੇਂ—

ਗੁਰਸੁਖਿ ਸੁਖ ਫਲ ਸਾਧ ਸੰਗਿ,
ਮਿਲਿ ਦੁਤਰੁ ਤਰਣੇ ॥੧੨॥

(ਭਾਈ ਗੁਰਦਾਸ ਜੀ, ਵਾਰ ੩੮)

**ਬੇਦ ਪੁਰਾਣ ਸਾਸਤ੍ਰ ਬੀਚਾਰੰ ॥**
**ਏਕੰਕਾਰ ਨਾਮ ਉਰਧਾਰੰ ॥**
**ਕੁਲਹ ਸਮੂਹ ਸਗਲ ਉਧਾਰੰ ॥**
**ਬਡਭਾਗੀ ਨਾਨਕ ਕੋ ਤਾਰੰ ॥੨੦॥**

**ਪਦ ਅਰਥ**—ਏਕੰਕਾਰ—ਇਕੋ ਇਕ ਵਾਹਿਗੁਰੂ। ਉਰਧਾਰੰ—ਹਿਰਦੇ ਵਿਚ ਧਾਰਨ ਨਾਲ। ਕੁਲਹ ਸਮੂਹ—ਸਾਰੀਆਂ ਕੁਲਾਂ। ਉਧਾਰੰ—ਉਧਾਰ ਹੁੰਦਾ ਹੈ। ਕੋ—ਕੋਈ।੨੦।

**ਅਰਥ**—ਇਕੋ ਇਕ ਅਦੁੱਤੀ ਵਾਹਿਗੁਰੂ ਦੇ ਨਾਮ ਨੂੰ ਹਿਰਦੇ ਅੰਦਰ ਧਾਰਨ ਕਰਨ ਵਿਚ ਹੀ ਵੇਦਾਂ, ਪੁਰਾਣਾਂ, ਸ਼ਾਸਤ੍ਰਾਂ ਦੀ ਵੀਚਾਰ ਆ ਜਾਂਦੀ ਹੈ। (ਇਸ ਤਰ੍ਹਾਂ ਸਿਮਰਨ ਦੀ ਬਰਕਤ ਨਾਲ ਜੀਵ ਦੀਆਂ) ਸਾਰੀਆਂ ਕੁਲਾਂ ਦਾ ਉਧਾਰ ਹੋ ਜਾਂਦਾ ਹੈ। 'ਨਾਨਕ'! (ਸਿਮਰਨ ਦੁਆਰਾ) ਕੋਈ ਵਿਰਲਾ ਵਡਭਾਗਾ ਮਨੁੱਖ ਹੀ ਆਪਣੇ ਆਪ ਨੂੰ ਤੇ ਕੁਲਾਂ ਨੂੰ ਤਾਰਨ ਵਾਲਾ ਹੁੰਦਾ ਹੈ।੨੦।

**ਸਾਰੰਸ਼**—ਨਾਮ-ਸਿਮਰਨ ਸ੍ਰੇਸ਼ਟ ਗਿਆਨ-ਵੀਚਾਰ ਹੈ, ਜਿਸ ਦੁਆਰਾ ਮਨੁੱਖ ਆਪ ਤਰ ਜਾਂਦਾ ਹੈ ਤੇ ਸਾਰੀਆਂ ਕੁਲਾਂ ਦਾ ਉਧਾਰ ਕਰ ਲੈਂਦਾ ਹੈ। ਗੁਰਵਾਕ—

ਸੋ ਵਡਭਾਗੀ ਜਿਸੁ ਨਾਮਿ ਪਿਆਰੁ ॥
ਤਿਸ ਕੈ ਸੰਗਿ ਤਰੈ ਸੰਸਾਰੁ ॥ਰਹਾਉ॥
ਸੋਈ ਗਿਆਨੀ ਜਿ ਸਿਮਰੈ ਏਕ ॥
ਸੋ ਧਨਵੰਤਾ ਜਿਸੁ ਬੁਧਿ ਬਿਬੇਕ ॥੨॥੩੫॥੪੮॥

(ਭੈਰਉ ਮ: ੫ ਪੰਨਾ ੧੧੫੦)

**ਸਿਮਰਣੰ ਗੋਬਿੰਦ ਨਾਮੰ**
**ਉਧਰਣੰ ਕੁਲ ਸਮੂਹਣਹ ॥**
**ਲਬਧਿਅੰ ਸਾਧ ਸੰਗੇਣ**
**ਨਾਨਕ, ਵਡਭਾਗੀ ਭੇਟੰਤ ਦਰਸਨਹ ॥੨੧॥**

**ਪਦ ਅਰਥ**—ਗੋਬਿੰਦ ਨਾਮੰ—ਪ੍ਰਭੂ ਦਾ ਨਾਮ। ਉਧਰਣੰ—ਪਾਰ-ਉਤਾਰਾ ਹੁੰਦਾ ਹੈ। ਕੁਲ ਸਮੂਹਣਹ—ਸਾਰੀਆਂ ਕੁਲਾਂ। ਲਬਧਿਅੰ—ਲਭਦਾ ਹੈ। ਸਾਧ ਸੰਗੇਣ—ਸਾਧੂ ਦੀ ਸੰਗਤ ਵਿਚ। ਭੇਟੰਤ ਦਰਸਨਹ—ਦਰਸ਼ਨ ਪ੍ਰਸਦਾ ਹੈ।੨੧।

**ਅਰਥ**—ਸ੍ਰਿਸ਼ਟੀ ਦੇ ਮਾਲਕ ਗੋਬਿੰਦ ਦੇ ਨਾਮ ਦਾ ਸਿਮਰਨ ਕਰਨ ਨਾਲ ਸਾਰੀਆਂ ਕੁਲਾਂ ਦਾ ਪਾਰ ਉਤਾਰਾ ਹੋ ਜਾਂਦਾ ਹੈ। 'ਨਾਨਕ'! ਇਹ ਸਿਮਰਨ ਸਾਧੂ-ਸਤਿਗੁਰੂ ਦੀ ਸੰਗਤ ਵਿਚੋਂ ਲਭਦਾ ਹੈ, ਪਰ ਕੋਈ ਵਿਰਲਾ ਵਡਭਾਗਾ ਮਨੁੱਖ ਹੀ ਸਤਿਗੁਰੂ ਦਾ ਦਰਸ਼ਨ ਪਰਸਦਾ ਹੈ।੨੧।

**ਸਾਰੰਸ਼**—ਪ੍ਰਭੂ ਦਾ ਨਾਮ-ਸਿਮਰਨ ਸਭ ਕੁਲਾਂ ਦਾ ਉਧਾਰ ਕਰਦਾ ਹੈ, ਪਰ ਇਹ ਨਾਮ ਵਡੇ ਭਾਗਾਂ ਨਾਲ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ। (ਚਲਦਾ)

# ਸਿੱਖ ਮਿਸ਼ਨਰੀ ਕਾਲਜ (ਰਜਿ;)

## 1051, ਕੂਚਾ 14, ਫ਼ੀਲਡ ਗੰਜ, ਲੁਧਿਆਣਾ—144008 ਵਲੋਂ

## ਧਾਰਮਿਕ ਪ੍ਰੀਖਿਆ ਨਵੰਬਰ 1992

ਸਿੱਖ ਮਿਸ਼ਨਰੀ ਕਾਲਜ ਵਲੋਂ ਹਰ ਸਾਲ ਸਕੂਲਾਂ/ਕਾਲਜਾਂ ਦੇ ਬੱਚਿਆਂ ਦੀ ਧਾਰਮਿਕ ਪ੍ਰੀਖਿਆ ਲੈ ਕੇ ਵਿਸ਼ੇਸ਼ ਇਨਾਮ ਦਿਤੇ ਜਾਂਦੇ ਹਨ। ਇਸ ਸਾਲ ਇਹ ਧਾਰਮਿਕ ਪ੍ਰੀਖਿਆ 1 ਨਵੰਬਰ, 1992 ਨੂੰ ਹੋਵੇਗੀ। ਆਪ ਜੀ ਨੇ ਵੱਧ ਤੋਂ ਵੱਧ ਵਿਦਿਆਰਥੀਆਂ ਨੂੰ ਪ੍ਰੇਰ ਕੇ ਇਸ ਪ੍ਰੀਖਿਆ ਵਿਚ ਸ਼ਾਮਲ ਕਰਵਾਉਣ ਦੀ ਕ੍ਰਿਪਾਲਤਾ ਕਰਨੀ ਜੀ।

## ਪ੍ਰੀਖਿਆ ਦੇ ਨਿਯਮ ਤੇ ਸਿਲੇਬਸ

ਇਸ ਪ੍ਰੀਖਿਆ ਦੇ ਦਰਜੇ, ਦਾਖਲਾ ਫੀਸ ਤੇ ਇਨਾਮ ਹੇਠ ਲਿਖੇ ਅਨੁਸਾਰ ਹੋਣਗੇ :—

| ਦਰਜਾ | ਸ਼ਰੇਣੀ | ਦਾਖਲਾ ਫੀਸ | ਇਨਾਮਾਂ ਦੀ ਗਿਣਤੀ |
|---|---|---|---|
| ਪਹਿਲਾ ਦਰਜਾ | ਪੰਜਵੀਂ ਸ਼ਰੇਣੀ ਤੱਕ | 5 ਰੁਪਏ | 50 |
| ਦੂਜਾ ਦਰਜਾ | ਅੱਠਵੀਂ ਸ਼ਰੇਣੀ ਤੱਕ | 7 ਰੁਪਏ | 50 |
| ਤੀਜਾ ਦਰਜਾ | (10+2) ਸ਼ਰੇਣੀ ਤੱਕ | 10 ਰੁਪਏ | 50 |

**ਮਰਿਟ ਲਿਸਟ**—ਹਰ ਦਰਜੇ ਵਿਚ 60 % ਨੰਬਰ ਲੈਣ ਵਾਲੇ ਵਿਦਿਆਰਥੀਆਂ ਦੀ ਮੈਰਿਟ ਲਿਸਟ ਤਿਆਰ ਕੀਤੀ ਜਾਵੇਗੀ ਤੇ ਚੋਟੀ ਦੇ 50 ਵਿਦਿਆਰਥੀਆਂ ਨੂੰ ਵਿਸ਼ੇਸ਼ ਇਨਾਮ ਤੇ ਪ੍ਰਮਾਣ ਪੱਤਰ ਦਿੱਤੇ ਜਾਣਗੇ।

**ਪਾਸ ਨੰਬਰ** :—ਪਾਸ ਵਿਦਿਆਰਥੀਆਂ ਲਈ ਹਰ ਪਰਚੇ ਵਿਚੋਂ 35 % ਨੰਬਰ ਲੈਣੇ ਜ਼ਰੂਰੀ ਹਨ। ਪਾਸ ਵਿਦਿਆਰਥੀਆਂ ਨੂੰ ਪ੍ਰਮਾਣ ਪੱਤਰ ਦਿੱਤੇ ਜਾਣਗੇ।

**ਸਕੂਲ ਲਈ ਵਿਸ਼ੇਸ਼ ਇਨਾਮ**—ਜਿਸ ਸਕੂਲ ਦੇ ਵਿਦਿਆਰਥੀ ਸਭ ਤੋਂ ਵੱਧ ਇਨਾਮ ਪ੍ਰਾਪਤ ਕਰਨਗੇ। ਉਸ ਸਕੂਲ ਨੂੰ ਇਕ ਵੱਖਰਾ ਵਿਸ਼ੇਸ਼ ਇਨਾਮ ਦਿੱਤਾ ਜਾਵੇਗਾ। ਉਸ ਸਕੂਲ ਦੇ ਧਾਰਮਿਕ ਅਧਿਆਪਕ ਨੂੰ ਵੀ ਵਿਸ਼ੇਸ਼ ਇਨਾਮ ਨਾਲ ਸਨਮਾਨਿਆ ਜਾਵੇਗਾ।

**ਵਿਸ਼ੇਸ਼ ਇਨਾਮ**—ਹਰ ਦਰਜੇ ਵਿਚੋਂ ਪਹਿਲੇ, ਦੂਜੇ ਤੇ ਤੀਜੇ ਨੰਬਰ ਤੇ ਆਉਣ ਵਾਲੇ ਵਿਦਿਆਰਥੀਆਂ ਨੂੰ ਕ੍ਰਮਵਾਰ 200 ਰੁਪਏ, 150 ਰੁਪਏ, ਤੇ 100 ਰੁਪਏ ਨਕਦ ਇਨਾਮ ਵੀ ਦਿੱਤੇ ਜਾਣਗੇ।

**ਪ੍ਰੀਖਿਆ ਕੇਂਦਰ**—ਪ੍ਰੀਖਿਆ ਕੇਂਦਰ ਜ਼ਿਲਾ ਪੱਧਰ ਤੇ ਬਣਾਏ ਜਾਣਗੇ। ਹਰ ਪ੍ਰੀਖਿਆ ਕੇਂਦਰ ਲਈ ਘੱਟੋ-ਘੱਟ 25 ਵਿਦਿਆਰਥੀ ਹੋਣੇ ਜ਼ਰੂਰੀ ਹਨ।

**ਪ੍ਰੀਖਿਆ ਦੀ ਮਿਤੀ**—ਪ੍ਰੀਖਿਆ 1 ਨਵੰਬਰ, 1992 (ਐਤਵਾਰ) ਨੂੰ ਹੋਵੇਗੀ।

ਤਿੰਨ ਪੇਪਰਾਂ ਦਾ **ਸਮਾਂ** ਇਸ ਤਰ੍ਹਾਂ ਹੋਵੇਗਾ। ਸਵੇਰੇ—9 ਤੋਂ $10\frac{1}{2}$ ਵਜੇ ਤੱਕ।
ਦੁਪਹਿਰ—12 ਤੋਂ $1\frac{1}{2}$ ਵਜੇ ਤੱਕ।
ਸ਼ਾਮ—3 ਤੋਂ $4\frac{1}{2}$ ਵਜੇ ਤੱਕ।

**ਦਾਖਲੇ ਦੀ ਅੰਤਮ ਮਿਤੀ**—10 ਅਕਤੂਬਰ 1992.

ਦਾਖਲਾ ਫੀਸ ਹੇਠ ਦਿੱਤੇ ਪ੍ਰੋਫਾਰਮੇ ਦੀਆਂ ਦੋ ਕਾਪੀਆਂ ਸਮੇਤ ਪ੍ਰਿੰਸੀਪਲ, ਸਿੱਖ ਮਿਸ਼ਨਰੀ ਕਾਲਜ (ਰਜਿ:), 1051, ਕੂਚਾ 14, ਫੀਲਡ ਗੰਜ, ਲੁਧਿਆਣਾ-8 ਵਿਖੇ ਨਿਯਤ ਮਿਤੀ ਤਕ ਪਹੁੰਚਣੀ ਅਤੀ ਜ਼ਰੂਰੀ ਹੈ। ਲੇਟ ਪੁੱਜੇ ਪ੍ਰਫਾਰਮੇ ਪ੍ਰਵਾਨ ਨਹੀਂ ਕੀਤੇ ਜਾਣਗੇ।

ਪ੍ਰੋਫਾਰਮੇ ਦੀਆਂ ਦੋ ਦੋ ਕਾਪੀਆਂ (Duplicate) ਹਰ ਦਰਜੇ ਲਈ ਵੱਖਰੀਆਂ ਵੱਖਰੀਆਂ ਸਕੂਲ ਦੇ ਪ੍ਰਿੰਸੀਪਲ ਦੇ ਦਸਤਖਤਾਂ ਹੇਠ ਭੇਜੀਆਂ ਜਾਣ। (ਸਕੂਲ ਤੇ ਕਾਲਜ ਦੇ ਸਰਕਲ ਇਸ ਪ੍ਰੋਫਾਰਮੇ ਹੈਡ ਆਫਿਸ ਤੋਂ ਪ੍ਰਾਪਤ ਕਰਨ।

ਸਕੂਲ ਦਾ ਪੂਰਾ ਨਾਮ.........................................

ਦਰਜਾ..................................

| ਕ੍ਰਮ ਨੰ: | ਨਾਮ | ਪਿਤਾ ਦਾ ਨਾਮ | ਸ਼ਰੇਣੀ | ਘਰ ਦਾ ਪੂਰਾ ਪਤਾ | ਵਿਦਿਆਰਥੀ ਦੇ ਦਸਤਖਤ | ਰੋਲ ਨੰਬਰ (ਇਹ ਖਾਨਾ ਖਾਲੀ ਛੱਡਿਆ ਜਾਵੇ) |
|---|---|---|---|---|---|---|

## ਸਿਲੇਬਸ—

# ਪਹਿਲਾ ਦਰਜਾ—ਪੰਜਵੀਂ ਸ਼ਰੇਣੀ ਤੱਕ

**ਪਰਚਾ ਪਹਿਲਾ—ਗੁਰਬਾਣੀ** **ਕੁਲ ਅੰਕ—100**

(ੳ) ਕੰਠ ਬਾਣੀ—(1) ਜਪੁ ਬਾਣੀ ਦੀਆਂ ਪਹਿਲੀਆਂ 20 ਪਉੜੀਆਂ।

(2) ਰਹਰਾਸਿ ਬਾਣੀ ਦੇ ਪਹਿਲੇ ਪੰਜ ਸ਼ਬਦ (ਸੋਦਰੁ ਤੇਰਾ ਕੇਹਾ......ਤੋਂ ਲੈ ਕੇ.........ਕਾਹੇ ਰੇ ਮਨ ਚਿਤਵਹਿ ਉਦਮ,.........ਵਾਲੇ ਸ਼ਬਦ ਤੱਕ)।

(3) 'ਸੋਹਿਲਾ' ਬਾਣੀ ਦੇ ਪਹਿਲੇ ਦੋ ਸ਼ਬਦ (ਜੈ ਘਰਿ ਕੀਰਤਿ ਆਖੀਐ ਅਤੇ ਛਿਅ ਘਰ ਛਿਅ ਗੁਰ ਛਿਅ ਉਪਦੇਸ ਵਾਲੇ ਸ਼ਬਦ)।

(ਅ) ਉਪਰੋਕਤ ਬਾਣੀਆਂ ਸਬੰਧੀ ਸੰਖੇਪ ਤੇ ਸਰਲ ਪ੍ਰਸ਼ਨ।

(ੲ) ਕੰਠ ਕਰਨ ਲਈ ਸ਼ਬਦ—ਪੁਸਤਕ 'ਸਿੱਖ ਧਰਮ ਦੇ ਮੁਢਲੇ ਸਿਧਾਂਤ' (ਪ੍ਰਕਾਸ਼ਕ ਸਿੱਖ ਮਿਸ਼ਨਰੀ ਕਾਲਜ ਕੀਮਤ—2 ਰੁ:) ਦੇ ਅੰਤ ਵਿਚ ਪਹਿਲੇ ਦਸ ਸ਼ਬਦ 26 ਤੋਂ 29 ਤੱਕ।

ਨੋਟ—ਸਿੱਖ ਮਿਸ਼ਨਰੀ ਕਾਲਜ ਵਲੋਂ ਪ੍ਰਕਾਸ਼ਿਤ ਸ਼ੁੱਧ ਬਿਸ੍ਰਾਮਾਂ ਵਾਲੇ ਗੁਟਕੇ ਮਿਲ ਸਕਦੇ ਹਨ। ਜਪੁ ਜੀ ਸਾਹਿਬ—1 ਰੁਪਿਆ। ਰਹਰਾਸਿ ਤੇ ਸੋਹਿਲਾ—1 ਰੁਪਿਆ।

**ਪਰਚਾ ਦੂਜਾ—ਸਿੱਖ ਇਤਿਹਾਸ** **ਕੁਲ ਅੰਕ—100**

(ੳ) ਸੰਖੇਪ ਜੀਵਨ ਇਤਿਹਾਸ ਪਹਿਲੇ ਪੰਜ ਗੁਰੂ ਸਾਹਿਬਾਨ ਤੇ ਸਬੰਧਤ ਸਾਖੀਆਂ ('ਸਿੱਖ ਮਿਸ਼ਨਰੀ ਕਾਲਜ' ਵਲੋਂ ਛਪੀ ਪੁਸਤਕ 'ਸੰਖੇਪ ਇਤਿਹਾਸ ਦਸ ਗੁਰੂ ਸਾਹਿਬਾਨ' ਕੀਮਤ—4 ਰੁਪਏ ਵਿਚੋਂ ਪੰਨਾ 1 ਤੋਂ 31 ਤੱਕ)।

(ਅ) 'ਸਿੱਖ ਮਿਸ਼ਨਰੀ ਕਾਲਜ' ਵਲੋਂ ਪ੍ਰਕਾਸ਼ਤ ਪੁਸਤਕ 'ਖੂਨ ਸ਼ਹੀਦਾਂ ਦਾ' ਕੀਮਤ—4 ਰੁਪਏ ਵਿਚੋਂ ਪਹਿਲੇ ਛੇ ਸ਼ਹੀਦਾਂ ਦਾ ਜੀਵਨ ਪੰਨਾ 1 ਤੋਂ 35 ਤਕ।

**ਪਰਚਾ ਤੀਜਾ—ਗੁਰਮਤਿ ਤੇ ਰਹਿਤ ਮਰਯਾਦਾ** **ਕੁਲ ਅੰਕ—100**

'ਸਿੱਖ ਮਿਸ਼ਨਰੀ ਕਾਲਜ' ਦੀ ਪੁਸਤਕ 'ਸਿੱਖ ਧਰਮ ਦੇ ਮੁਢਲੇ ਸਿਧਾਂਤ' (ਪੰਨਾ 1 ਤੋਂ 26 ਤੱਕ) ਅਤੇ ਅਰਦਾਸ (ਪੰਨਾ 35 ਤੇ 36)।

# ਦੂਜਾ ਦਰਜਾ—ਅੱਠਵੀਂ ਸ਼ਰੇਣੀ ਤੱਕ

**ਪਰਚਾ ਪਹਿਲਾ—ਗੁਰਬਾਣੀ** ਕੁਲ ਅੰਕ—100

(ੳ) ਕੰਠ ਬਾਣੀ—(1) ਜਪੁ ਜੀ (2) ਰਹਰਾਸਿ (3) ਸੋਹਿਲਾ (4) ਤ੍ਵ ਪ੍ਰਸਾਦਿ ਸਵੱਈਏ (ਸ੍ਰਾਵਗ ਸੁਧ...ਵਾਲੇ)

(ਅ) ਅਰਥ ਬਾਣੀ—ਰਹਰਾਸਿ, ਸੋਹਿਲਾ (ਕਾਲਜ ਵਲੋਂ ਪ੍ਰਕਾਸ਼ਤ 'ਰਹਿਰਾਸ ਤੇ ਸੋਹਿਲਾ' ਸਟੀਕ ਕੀਮਤ 3 ਰੁਪਏ)।

(ੲ) ਕੰਠ ਕਰਨ ਲਈ ਸ਼ਬਦ—ਪੁਸਤਕ 'ਸਿੱਖ ਧਰਮ ਦੇ ਮੁਢਲੇ ਸਿਧਾਂਤ ਦੇ ਅੰਤ ਵਿਚ (ਪੰਨਾ 26 ਤੋਂ 31 ਤਕ) ਪਹਿਲੇ 15 ਸ਼ਬਦ।

(ਸ) ਉਪਰੋਕਤ ਬਾਣੀਆਂ ਸਬੰਧੀ ਸੰਖੇਪ ਤੇ ਸਰਲ ਪ੍ਰਸ਼ਨ।

**ਪਰਚਾ ਦੂਜਾ—ਸਿੱਖ ਇਤਿਹਾਸ** ਕੁਲ ਅੰਕ—100

(ੳ) ਸੰਪੂਰਨ ਪੁਸਤਕ—ਸੰਖੇਪ ਇਤਿਹਾਸ ਦਸ ਗੁਰੂ ਸਾਹਿਬਾਨ।

(ਅ) 'ਖੂਨ ਸ਼ਹੀਦਾਂ ਦਾ' ਪੁਸਤਕ ਵਿਚੋਂ ਪਹਿਲੇ 10 ਸ਼ਹੀਦ (ਪੰਨਾ 1 ਤੋਂ 42 ਤੱਕ।

**ਪਰਚਾ ਤੀਜਾ—ਗੁਰਮਤਿ ਤੇ ਰਹਿਤ ਮਰਯਾਦਾ** ਕੁਲ ਅੰਕ—100

(ੳ) ਪੁਸਤਕ 'ਸਿੱਖ ਧਰਮ ਦੇ ਮੁਢਲੇ ਸਿਧਾਂਤ' (ਪੰਨਾ 1 ਤੋਂ 36) ਤਕ।

(ਅ) ਪੁਸਤਕ 'ਸਿੱਖ ਰਹਿਤ ਮਰਯਾਦਾ (ਜੋ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵਲੋਂ ਛਾਪੀ ਗਈ ਹੈ, ਜੋ ਕਾਲਜ ਪਾਸੋਂ ਵੀ ਮਿਲ ਸਕਦੀ ਹੈ ਕੀਮਤ—1 ਰੁਪਿਆ)।

# ਤੀਜਾ ਦਰਜਾ—{10+2} ਸ਼ਰੇਣੀ ਤੱਕ

**ਪਰਚਾ ਪਹਿਲਾ—ਗੁਰਬਾਣੀ** ਕੁਲ ਅੰਕ—100

(ੳ) ਕੰਠ ਬਾਣੀ—(1) ਜਪੁ ਜੀ (2) ਜਾਪੁ (3) ਤ੍ਵ-ਪ੍ਰਸਾਦਿ ਸਵੱਈਏ (ਸ੍ਰਾਵਗ ਸੁਧ ਸਮੂਹ ਸਿਧਾਨ ਕੇ......ਵਾਲੇ) (4) ਰਹਰਾਸਿ (5) ਸੋਹਿਲਾ।

ਨੋਟ—'ਸਿੱਖ ਮਿਸ਼ਨਰੀ ਕਾਲਜ' ਵਲੋਂ ਸ਼ੁੱਧ ਬਿਸ੍ਰਾਮਾਂ ਵਾਲਾ ਨਿਤਨੇਮ ਦਾ ਗੁਟਕਾ ਛਾਪਿਆ ਗਿਆ ਹੈ ਜਿਸ ਦੀ ਕੀਮਤ ਮੋਟੇ ਅੱਖਰ 8 ਰੁਪਏ ਹੈ ਤੇ ਛੋਟੇ ਅੱਖਰ 6 ਰੁਪਏ ਹੈ।

(ਅ) ਅਰਥ ਬਾਣੀ—(1) ਜਪੁ ਜੀ (2) ਰਹਰਾਸਿ (3) ਸੋਹਿਲਾ।

ਨੋਟ—'ਸਿੱਖ ਮਿਸ਼ਨਰੀ ਕਾਲਜ' ਵਲੋਂ ਛਪੀ ਜਪੁ ਜੀ ਸਾਹਿਬ ਸਟੀਕ ਕੀਮਤ 4 ਰੁਪਏ, ਰਹਰਾਸਿ ਤੇ ਸੋਹਿਲਾ ਸਟੀਕ ਕੀਮਤ 3 ਰੁਪਏ ਹੈ।

(ੲ) ਕੰਠ ਕਰਨ ਲਈ ਸ਼ਬਦ—ਪੁਸਤਕ 'ਸਿੱਖ ਧਰਮ ਦੇ ਮੁਢਲੇ ਸਿਧਾਂਤ' ਦੇ ਅੰਤ ਵਿਚ 25 ਸ਼ਬਦ (ਪੰਨਾ 26 ਤੋਂ 34 ਤੱਕ)

(ਸ) ਪੁਸਤਕ ਗੁਰਬਾਣੀ ਦਾ ਸ਼ੁੱਧ ਉਚਾਰਣ—ਕੀਮਤ 3 ਰੁਪਏ।

(ਹ) ਉਪਰੋਕਤ ਬਾਣੀਆਂ ਸਬੰਧੀ ਸੰਖੇਪ ਤੇ ਸਰਲ ਪ੍ਰਸ਼ਨ।

**ਪਰਚਾ ਦੂਜਾ—ਸਿੱਖ ਇਤਿਹਾਸ** ਕੁਲ ਅੰਕ—100

(ੳ) ਸੰਪੂਰਨ ਪੁਸਤਕ—ਸੰਖੇਪ ਇਤਿਹਾਸ ਦਸ ਗੁਰੂ ਸਾਹਿਬਾਨ।

(ਅ) ਸੰਪੂਰਨ ਪੁਸਤਕ—ਖੂਨ ਸ਼ਹੀਦਾਂ ਦਾ।

(ੲ) ਪੁਸਤਕ, ਅਕਾਲੀ ਲਹਿਰ ਕੀਮਤ 2 ਰੁਪਏ।

(ਸ) ਸਿੱਖ ਇਤਿਹਾਸ ਵਿਚੋਂ ਚੋਣਵੀਆਂ ਸਾਖੀਆਂ ਦੋ ਪੁਸਤਕਾਂ ਭਾਗ 5 ਤੇ 6, ਕੁੱਲ ਕੀਮਤ 6 ਰੁਪਏ।

**ਪਰਚਾ ਤੀਜਾ—ਗੁਰਮਤਿ ਤੇ ਰਹਿਤ ਮਰਯਾਦਾ** ਕੁਲ ਅੰਕ—100

(ੳ) ਪੁਸਤਕ—'ਸਿੱਖ ਧਰਮ ਦੇ ਮੁਢਲੇ ਸਿਧਾਂਤ'।
ਪੁਸਤਕ—'ਸਿੱਖ ਰਹਿਤ ਮਰਯਾਦਾ'।
ਪੁਸਤਕ—ਪੰਥ ਦਰਦੀਓ ਕੁਝ ਕਰੋ ਭਾਗ (1) ਤੇ (2), ਕੀਮਤ ਦੋਵੇਂ ਭਾਗ—5 ਰੁਪਏ।

# ਗੁਰੂ ਹਰਿਗੋਬਿੰਦ ਸਾਹਿਬ ਜੀ

ਗੁਰੂ ਹਰਗੋਬਿੰਦ ਸਾਹਿਬ ਜੀ ਦਾ ਪ੍ਰਕਾਸ਼ 19 ਜੂਨ, ਸੰਨ 1595 ਨੂੰ ਪਿੰਡ ਵਡਾਲੀ ਜ਼ਿਲਾ ਅੰਮ੍ਰਿਤਸਰ ਵਿਖੇ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਦੀ ਕੁਖੋਂ ਹੋਇਆ। ਆਪ ਦੇ ਤਾਇਆ ਬਾਬਾ ਪ੍ਰਿਥੀ ਚੰਦ ਜੀ ਨੇ ਬਚਪਨ ਵਿਚ ਆਪ ਤੇ ਬੜੇ ਮਾਰੂ ਵਾਰ ਕੀਤੇ। ਪਹਿਲਾਂ ਦਾਈ ਨੂੰ ਭੇਜਿਆ ਕਿ ਉਹ ਆਪਣੇ ਥਣਾਂ ਤੇ ਜ਼ਹਿਰ ਲਾ ਕੇ ਬਾਲ ਗੁਰੂ ਹਰਗੋਬਿੰਦ ਸਾਹਿਬ ਨੂੰ ਦੁਧ ਪਿਆਏ। ਪਰ ਆਪ ਨੇ ਦੁਧ ਨਾ ਪੀਤਾ ਤੇ ਜ਼ਹਿਰ ਉਲਟਾ ਦਾਈ ਨੂੰ ਚੜ੍ਹ ਗਿਆ ਤੇ ਉਹ ਮਰ ਗਈ। ਦੂਸਰੀ ਵਾਰ ਪ੍ਰਿਥੀ ਚੰਦ ਨੇ ਇਕ ਸਪੇਰੇ ਨੂੰ ਭੇਜਿਆ ਕਿ ਉਹ ਬਾਲਕ ਕੋਲ ਜ਼ਹਿਰੀਲਾ ਸੱਪ ਛੱਡੇ ਪਰ ਸੇਵਾਦਾਰਾਂ ਨੂੰ ਪਤਾ ਲਗ ਜਾਣ ਤੇ ਸੱਪ ਨੂੰ ਮਾਰ ਦਿਤਾ ਗਿਆ। ਤੀਜੀ ਵਾਰ ਖਿਡਾਵੇ ਨੂੰ ਲਾਲਚ ਦੇ ਕੇ ਦਹੀਂ ਵਿਚ ਜ਼ਹਿਰ ਪਾ ਕੇ ਪਿਆਉਣ ਲਈ ਭੇਜਿਆ, ਪਰ ਬਾਲਕ ਨੇ ਦਹੀਂ ਨੂੰ ਮੂੰਹ ਨਾ ਲਾਇਆ। ਬ੍ਰਾਹਮਣ ਨੂੰ ਐਸਾ ਸੂਲ ਪਿਆ ਕਿ ਉਹ ਸੂਲ ਨਾਲ ਮਰ ਗਿਆ। ਅਕਾਲ ਪੁਰਖ ਨੇ (ਗੁਰੂ) ਹਰਗੋਬਿੰਦ ਜੀ ਦੀ ਆਪ ਰਖਿਆ ਕੀਤੀ ਤੇ ਪ੍ਰਿਥੀ ਚੰਦ ਦੀ ਸਾਰੇ ਸ਼ਹਿਰ ਵਿਚ ਸਖਤ ਬਦਨਾਮੀ ਹੋਈ। ਜਦੋਂ ਆਪ ਨੂੰ ਸੀਤਲਾ ਨਿਕਲੀ ਤਾਂ ਵੀ ਵਾਹਿਗੁਰੂ ਨੇ ਆਪ ਜੀ ਦੀ ਰਖਿਆ ਕੀਤੀ।

(ਗੁਰੂ) ਹਰਗੋਬਿੰਦ ਸਾਹਿਬ ਦੀ ਬਚਪਨ ਵਿਚ ਸਰੀਰਕ ਤੇ ਆਤਮਿਕ ਸਿਖਲਾਈ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਦੀ ਨਿਗਰਾਨੀ ਵਿਚ ਹੋਈ। ਬਾਬਾ ਬੁੱਢਾ ਜੀ ਨੇ (ਗੁਰੂ) ਹਰਗੋਬਿੰਦ ਸਾਹਿਬ ਨੂੰ ਸ਼ਸਤਰ ਵਿਦਿਆ ਵਿਚ ਨਿਪੁੰਨ ਕਰ ਦਿੱਤਾ।

ਜਦੋਂ ਗੁਰੂ ਅਰਜਨ ਸਾਹਿਬ ਸ਼ਹੀਦੀ ਦੇਣ ਲਈ ਤਿਆਰ ਹੋ ਕੇ ਲਾਹੌਰ ਜਾਣ ਲੱਗੇ ਤਾਂ ਭਾਈ ਗੁਰਦਾਸ ਤੇ ਬਾਬਾ ਬੁੱਢਾ ਜੀ ਆਦਿਕ ਮੁਖੀ ਸਿੱਖਾਂ ਨੂੰ ਸਦ ਕੇ ਉਸ ਵਕਤ ਦੇ ਰਾਜਸੀ ਹਾਲਾਤ ਦੱਸੇ ਤੇ ਆਉਣ ਵਾਲੇ ਸਮੇਂ ਵਿਚ ਹਕੂਮਤ ਨਾਲ ਸਿੱਧੀ ਟੱਕਰ ਹੋਣ ਬਾਰੇ ਵੀ ਸੰਭਾਵਨਾ ਦੱਸੀ। ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਭਰੀ ਸੰਗਤ ਸਾਹਮਣੇ ਗੁਰਿਆਈ ਦੀ ਜ਼ਿੰਮੇਂਵਾਰੀ ਗੁਰੂ ਹਰਗੋਬਿੰਦ ਸਾਹਿਬ ਨੂੰ ਸੌਂਪੀ। ਉਸ ਸਮੇਂ ਇਹਨਾਂ ਦੀ ਉਮਰ 11 ਸਾਲ ਦੀ ਸੀ।

ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਨੇ ਸਿੱਖ ਸੰਗਤਾਂ ਵਿਚ ਜੋਸ਼ ਭਰ ਦਿੱਤਾ। ਗਭਰੂਆਂ ਦੇ ਡੌਲਿਆਂ ਵਿਚ ਲਹੂ ਨੇ ਜੋਸ਼ ਮਾਰਿਆ। ਗੁਰੂ ਹਰਗੋਬਿੰਦ ਸਾਹਿਬ ਨੇ ਆਪ ਦੋ ਤਲਵਾਰਾਂ ਪਹਿਣੀਆਂ। ਇਕ ਮੀਰੀ ਦੀ ਤੇ ਦੂਜੀ ਪੀਰੀ ਦੀ। ਸੰਗਤਾਂ ਅੰਦਰ ਬੀਰ ਰਸ ਪੈਦਾ ਕਰਨ ਲਈ ਗੁਰੂ ਜੀ ਨੇ ਮਸੰਦਾਂ ਤੇ ਸਿੱਖ ਸੰਗਤਾਂ ਦੇ ਨਾਮ ਹੁਕਮਨਾਮੇ ਘੱਲੇ ਕਿ ਉਹ ਆਪਣੇ ਨਾਲ ਸ਼ਸਤਰ, ਘੋੜੇ ਤੇ ਹੋਰ ਫੌਜੀ ਸਮਾਨ ਲੈ ਕੇ ਆਉਣ। ਸਤਿਗੁਰ ਜੀ ਤੇ ਸਿੱਖ, ਜੰਗਲਾਂ ਵਿਚ ਸ਼ਿਕਾਰ ਖੇਡਣ ਜਾਣ ਲੱਗੇ। ਸਿੱਖਾਂ ਨੂੰ ਘੋੜ-ਸਵਾਰੀ ਤੇ ਸ਼ਸ਼ਤਰ ਵਿਦਿਆ ਦੀ ਸਿਖਲਾਈ ਦਿੱਤੀ ਜਾਣ ਲੱਗੀ। ਅਨੇਕਾਂ ਮੁਸਲਮਾਨ ਵੀ ਹਾਕਮਾਂ ਦੇ ਅਤਿਆਚਾਰਾਂ ਤੋਂ ਤੰਗ ਆ ਕੇ ਗੁਰੂ ਜੀ ਦੀ ਬਣ ਰਹੀ ਨਵੀਂ ਫੌਜ ਵਿਚ ਭਰਤੀ ਹੋਣ ਲੱਗੇ।

ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਸਾਹਮਣੇ ਅਕਾਲ ਤਖਤ ਬਣਵਾਇਆ। ਇਹ ਐਸਾ ਤਖਤ ਹੈ ਜਿਸ ਦੇ ਦਰਸ਼ਨ ਕਰਨ ਨਾਲ ਹੀ ਸਿੱਖ ਦੇ ਹਿਰਦੇ ਵਿਚ ਰਾਜਸੀ ਠਾਠ ਦਾ ਪ੍ਰਭਾਵ ਪੈਦਾ ਹੋ ਜਾਂਦਾ ਹੈ। ਅਕਾਲ ਤਖਤ ਤੇ ਕਸਰਤਾਂ ਹੋਣ ਲੱਗੀਆਂ। ਢਾਡੀ, ਯੋਧਿਆਂ ਦੀਆਂ ਵਾਰਾਂ ਗਾ ਕੇ ਬੀਰ-ਰਸ ਪੈਦਾ ਕਰਨ ਲੱਗੇ। ਸਤਿਗੁਰੂ ਜੀ ਨੇ ਆਪ ਸੰਗਤਾਂ ਦੇ ਇਕੱਠ ਨੂੰ ਸੰਬੋਧਨ ਕਰਕੇ ਬੀਰ-ਰਸ ਨਾਲ ਭਰਪੂਰ ਵਖਿਆਣ ਦਿੱਤੇ।

ਲੋਕਾਂ ਵਿਚ ਨਵੀਂ ਜਾਗਰਤੀ ਲਿਆਉਣ ਲਈ ਗੁਰੂ ਜੀ ਨੇ ਦੁਆਬੇ ਦੇ ਪਿੰਡਾਂ ਵਿਚ ਸਿੱਖ ਧਰਮ ਦਾ ਪ੍ਰਚਾਰ ਕੀਤਾ ਕਰਤਾਰਪੁਰ ਦੇ ਨੇੜੇ ਕਈ ਪਠਾਣਾਂ ਨੇ ਆਪਣੇ ਆਪ ਨੂੰ ਗੁਰੂ ਜੀ ਦੀ ਭੇਟਾ ਕੀਤਾ। ਪੈਂਦੇ ਖਾਨ ਵੀ ਇਹਨਾਂ ਪਠਾਣਾਂ ਵਿਚੋਂ ਇਕ ਸੀ। ਫਿਰ ਮਾਲਵੇ ਦੇ ਇਲਾਕੇ ਵਿਚ ਗਏ। ਪਿੰਡ ਡਰੋਲੀ ਵਿਖੇ ਭਾਈ ਸਾਧੂ ਆਪ ਦਾ ਸਿੱਖ ਬਣਿਆ। ਸੰਨ 1616 ਵਿਚ ਆਪ ਕਸ਼ਮੀਰ ਗਏ। ਉਥੇ ਕਸ਼ਮੀਰੀ, ਗਰੀਬੀ ਤੇ ਭੁੱਖ ਦੇ ਕਾਰਨ ਦੁੱਖੀ ਸਨ। ਸਤਿਗੁਰੂ ਜੀ ਨੇ ਆ ਰਹੀ ਦਸਵੰਧ ਦੀ ਮਾਇਆ ਦੁੱਖੀ ਲੋਕਾਂ ਤੇ ਖਰਚ ਕੀਤੀ। ਜਿਸ ਨਾਲ ਕਈ ਮੁਸਲਮਾਨ ਵੀ ਸਿੱਖ ਬਣੇ, ਜਿਸ ਵਿਚ ਭਾਈ ਕੱਟੂ ਦਾ ਨਾਮ ਪ੍ਰਸਿੱਧ ਹੈ। ਵਾਪਸੀ ਤੇ ਗੁਰੂ ਜੀ ਬਾਰਾਮੂਲੇ ਦੇ ਰਸਤੇ ਗੁਜਰਾਤ, ਵਜ਼ੀਰਾਬਾਦ ਤੇ ਹਾਫ਼ਜ਼ਾਬਾਦ ਹੁੰਦੇ ਹੋਏ

ਨਨਕਾਣਾ ਸਾਹਿਬ ਪੁਜੇ । ਫਿਰ ਆਪ ਲਾਹੌਰ ਆਏ । ਲਾਹੌਰ ਵਿਚ ਗਿਲ੍ਹਟੀ ਤਾਪ ਜ਼ੋਰਾਂ ਤੇ ਸੀ । ਗੁਰੂ ਹਰਗੋਬਿੰਦ ਜੀ ਨੇ ਪਿਤਾ ਵਾਂਗ ਲਾਹੌਰ ਰਹਿ ਕੇ ਦੁਖੀਆਂ ਦੀ ਸੇਵਾ ਕੀਤੀ । ਸੰਨ 1618 ਵਿਚ ਗੁਰੂ ਜੀ ਵਾਪਸ ਅੰਮ੍ਰਿਤਸਰ ਆ ਗਏ ।

ਜਹਾਂਗੀਰ ਨੂੰ ਸਿੱਖਾਂ ਦੀ ਵਧਦੀ ਤਾਕਤ ਆਪਣੀ ਬਾਦਸ਼ਾਹੀ ਵਾਸਤੇ ਭਾਰੀ ਖਤਰੇ ਵਾਲੀ ਜਾਪੀ । ਆਗਰੇ ਤੋਂ ਜਹਾਂਗੀਰ ਨੇ ਹੁਕਮ ਜਾਰੀ ਕੀਤੇ ਕਿ ਗੁਰੂ ਹਰਗੋਬਿੰਦ ਸਾਹਿਬ ਨੂੰ ਗ੍ਰਿਫਤਾਰ ਕਰਕੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਜਾਏ । ਐਸਾ ਹੀ ਕੀਤਾ ਗਿਆ । ਗੁਰੂ ਜੀ ਨੇ ਕਿਲ੍ਹੇ ਵਿਚ ਪੁੱਜ ਕੇ ਕੈਦ ਕੀਤੇ ਹੋਏ ਹਿੰਦੂ ਰਾਜਿਆਂ ਨੂੰ ਹੌਂਸਲਾ ਦਿੱਤਾ । ਸਾਰੇ ਅਹਿਲਕਾਰਾਂ ਤੇ ਗੁਰੂ ਜੀ ਨੇ ਅਨੋਖਾ ਪ੍ਰਭਾਵ ਕਾਇਮ ਕਰ ਲਿਆ । ਸਾਰੇ ਗੁਰੂ ਜੀ ਦੇ ਸਿਦਕੀ ਸਿੱਖ ਬਣਨ ਲੱਗੇ । ਥਾਂ ਥਾਂ ਤੋਂ ਜੱਥੇ ਬਣਾ ਕੇ ਸਿੱਖ ਗਵਾਲੀਅਰ ਪਹੁੰਚਦੇ । ਮੁਲਾਕਾਤ ਦੀ ਆਗਿਆ ਨਹੀਂ ਸੀ । ਕਿਲ੍ਹੇ ਦੀਆਂ ਕੰਧਾਂ ਨੂੰ ਚੁੰਮ ਕੇ ਮੱਥਾ ਟੇਕ ਵਾਪਸ ਮੁੜ ਆਉਂਦੇ । ਸਤਿਗੁਰੂ ਜੀ ਦੀ ਕੈਦ ਦੇ ਵਿਰੁਧ ਸਿੱਖਾਂ ਤੇ ਗੁਰੂ ਘਰ ਦੇ ਪ੍ਰੇਮੀਆਂ ਤੋਂ ਇਲਾਵਾ ਕਈ ਨੇਕ ਦਿਲ ਮੁਸਲਮਾਨਾਂ ਨੇ ਵੀ ਆਵਾਜ਼ ਉਠਾਈ । ਜਿਸ ਦਾ ਨਤੀਜਾ ਇਹ ਹੋਇਆ ਕਿ ਗੁਰੂ ਜੀ ਨੂੰ ਰਿਹਾ ਕਰਨ ਦਾ ਹੁਕਮ ਦੇ ਦਿੱਤਾ ਗਿਆ । ਗੁਰੂ ਜੀ ਨੇ ਆਪਣੇ ਨਾਲ 52 ਹੋਰ ਰਾਜਿਆਂ ਨੂੰ ਵੀ ਰਿਹਾ ਕਰਾਇਆ, ਜਿਸ ਤੋਂ ਆਪ ਦਾ ਨਾਮ 'ਬੰਦੀ ਛੋੜ ਦਾਤਾ' ਪੈ ਗਿਆ ।

ਜਹਾਂਗੀਰ ਨੇ ਗੁਰੂ ਜੀ ਨਾਲ ਚੰਗੇ ਸੰਬੰਧ ਕਾਇਮ ਕਰਨ ਦਾ ਯਤਨ ਕੀਤਾ । ਚੰਦੂ ਨੂੰ ਸਿੱਖ ਸੰਗਤਾਂ ਦੇ ਹਵਾਲੇ ਕੀਤਾ ਗਿਆ । ਚੰਦੂ ਸ਼ਾਹ ਨੂੰ ਲਾਹੌਰ ਦੇ ਬਾਜ਼ਾਰਾਂ ਵਿਚ ਫੇਰਿਆ ਗਿਆ । ਗੁਰਦਿਤੇ ਭੜਭੂੰਜੇ, ਜਿਸ ਨੇ ਚੰਦੂ ਦੇ ਆਖੇ ਲੱਗ ਕੇ ਗੁਰੂ ਅਰਜਨ ਦੇਵ ਜੀ ਉੱਤੇ ਤਤੀ ਰੇਤ ਪਾਈ ਸੀ, ਨੇ ਇਸ ਪਾਪੀ ਨੂੰ ਕੜਛਾ ਮਾਰ ਕੇ ਮਾਰ ਘੱਤਿਆ । ਸਿੱਖੀ ਪ੍ਰਚਾਰ ਫਿਰ ਜ਼ੋਰਾਂ ਤੇ ਹੋ ਗਿਆ । ਲਾਹੌਰ ਦੇ ਕਾਜ਼ੀ ਰੁਸਤਮ ਖਾਂ ਦੀ ਲੜਕੀ, ਬੀਬੀ ਕੌਲਾਂ ਨੇ ਗੁਰੂ ਜੀ ਦੀ ਸਿੱਖੀ ਧਾਰਨ ਕਰ ਲਈ । ਬੀਬੀ ਕੌਲਾਂ ਦੀ ਯਾਦ ਵਿਚ ਗੁਰੂ ਜੀ ਨੇ ਕੌਲਸਰ ਸਰੋਵਰ ਬਣਵਾਇਆ । ਅੰਮ੍ਰਿਤਸਰ ਵਿਖੇ ਇਕ ਹੋਰ ਸਰੋਵਰ ਬਿਬੇਕਸਰ ਵੀ ਆਪ ਜੀ ਨੇ ਹੀ ਬਣਵਾਇਆ ਸੀ ।

ਜਹਾਂਗੀਰ ਦੀ ਮੌਤ ਤੋਂ ਬਾਅਦ ਸ਼ਾਹਜਹਾਨ ਤਖਤ ਤੇ ਬੈਠਾ । ਇਹ ਬੜਾ ਕੱਟੜ ਤੇ ਸ਼ਰੱਈ ਬਾਦਸ਼ਾਹ ਸੀ । ਇਸ ਨੇ ਮੁਸਲਮਾਨਾਂ ਵਾਸਤੇ ਧਰਮ ਤਬਦੀਲੀ ਦੀ ਆਪਣੇ ਹੁਕਮ ਰਾਹੀਂ ਮਨਾਹੀ ਕਰ ਦਿੱਤੀ । ਲਾਹੌਰ ਡੱਬੀ ਬਾਜ਼ਾਰ ਵਿਚ ਬਣਾਈ ਬਉਲੀ ਪੂਰ ਕੇ ਮਸੀਤ ਬਣਾ ਦਿੱਤੀ । ਸਿੱਖਾਂ ਦੇ ਮਨਾਂ ਵਿਚ ਜੋਸ਼ ਭੜਕ ਉਠਿਆ । ਕੌਮ ਦੀ ਤਿਆਰੀ ਤਾਂ ਹੋ ਹੀ ਚੁੱਕੀ ਸੀ । ਗੁਰੂ ਹਰਗੋਬਿੰਦ ਜੀ ਨੇ ਮੁਗਲ ਫੌਜਾਂ ਨਾਲ ਚਾਰ ਜੰਗ ਲੜੇ । ਚਾਰਾਂ ਵਿਚ ਹੀ ਜਿੱਤ ਪ੍ਰਾਪਤ ਕੀਤੀ । ਜੰਗਾਂ ਉਪਰੰਤ ਆਪ ਫਿਰ ਸਿੱਖੀ ਦੇ ਪਰਚਾਰ ਵਿਚ ਰੁਝ ਗਏ ।

ਆਪ ਜੀ ਦੇ ਪੰਜ ਸਪੁੱਤਰ ਸਨ—1. ਬਾਬਾ ਗੁਰਦਿਤਾ ਜੀ, 2. ਬਾਬਾ ਸੂਰਜ ਮੱਲ ਜੀ, 3. ਬਾਬਾ ਅਣੀ ਰਾਇ, 4. ਬਾਬਾ ਅਟੱਲ ਰਾਇ ਜੀ, 5. (ਗੁਰੂ) ਤੇਗ ਬਹਾਦਰ ਜੀ ਅਤੇ ਇਕ ਸਪੁੱਤਰੀ ਬੀਬੀ ਵੀਰੋ ਜੀ ।

ਗੁਰੂ ਹਰਗੋਬਿੰਦ ਸਾਹਿਬ 3 ਮਾਰਚ ਸੰਨ 1644 ਨੂੰ ਜੋਤੀ ਜੋਤ ਸਮਾਏ ਤੇ ਗੁਰਿਆਈ ਆਪਣੇ ਪੋਤਰੇ ਬਾਬਾ ਗੁਰਦਿਤਾ ਜੀ ਦੇ ਸਪੁੱਤਰ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਸੌਂਪ ਦਿੱਤੀ ।

—o—

# ਬੀਬੀ ਜੀ !

ਕੀ ਗੱਲ ਹੈ ਅੱਜ ਤੁਸੀਂ ਲਾਲ ਸੂਟ ਪਾਇਆ ਹੋਇਆ ਹੈ ? ਲਗਦਾ ਹੈ ਤੁਸੀਂ ਵੀ ਦੇਖਾ ਦੇਖੀ ਵਰਤ ਰਖਿਆ ਹੈ । ਕੀ ਤੁਸੀਂ ਬਾਣੀ ਨਹੀਂ ਪੜ੍ਹਦੇ ? ਗੁਰੂ ਗ੍ਰੰਥ ਸਾਹਿਬ ਸਪਸ਼ਟ ਫੁਰਮਾਉਂਦੇ ਹਨ—

"ਛੋਡਹਿ ਅੰਨ ਕਰਹਿ ਪਾਖੰਡ ॥
ਨਾ ਸੋਹਾਗਨਿ ਨਾ ਓਹਿ ਰੰਡ ॥

(ਗੁਰੂ ਗ੍ਰੰਥ ਸਾਹਿਬ ਪੰਨਾ ੮੭੩)

### ਕੀ ਆਪ ਜੀ ਨੇ ਅੰਮ੍ਰਿਤ ਛਕਿਆ ਹੈ ?

ਕੀ ਗਲ ਇੰਨੀ ਉਮਰ ਹੋ ਗਈ ......ਤੁਸੀ ਕਿੱਥੇ ਰਹੇ ਹੋ ? ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕ ਕੇ ਪੰਜ ਕਕਾਰੀ ਹੋ ਕੇ ਹੀ ਤੁਸੀਂ ਸਿੱਖ ਅਖਵਾ ਸਕਦੇ ਹੋ, ਨਹੀਂ ਤਾਂ ਹਰ ਕੋਈ ਤੁਹਾਨੂੰ ਭੇਖੀ ਸਿੱਖ ਹੀ ਕਹੇਗਾ ।

# ਬਾਬਾ ਬੰਦਾ ਸਿੰਘ ਬਹਾਦਰ

✠ ਸ: ਹਰਜੀਤ ਸਿੰਘ ਜਲੰਧਰ

ਬਾਬਾ ਬੰਦਾ ਸਿੰਘ ਬਹਾਦਰ ਸਿੱਖ ਇਤਿਹਾਸ ਵਿਚ ਮਹਾਨ ਸਿੱਖ ਸਤਿਗੁਰਾਂ ਦੇ ਮਗਰੋਂ ਮਹਾਨ ਵਿਅਕਤੀਆਂ ਵਿਚੋਂ ਇਕ ਸਨ। ਬਾਬਾ ਜੀ ਸਿੱਖ ਇਤਿਹਾਸ ਵਿਚ ਉਸ ਵੇਲੇ ਆਉਂਦੇ ਹਨ ਜਦੋਂ ਕਿ ਵੇਲੇ ਦੀ ਹਕੂਮਤ ਸਿੱਖਾਂ ਨੂੰ ਖਤਮ ਕਰਨ ਦੇ ਮਨਸੂਬੇ ਬਣਾ ਰਹੀ ਸੀ।

ਅਜਿਹੇ ਬਿਖੜੇ ਸਮੇਂ ਵਿਚ ਬਾਬਾ ਜੀ ਨੇ ਸਿੱਖ ਕੌਮ ਨੂੰ ਸੁਚੱਜੀ ਅਗਵਾਈ ਬਖਸ਼ੀ ਤੇ ਸਫਲਤਾ ਨੇ ਹਰ ਕਦਮ ਤੇ ਉਹਨਾਂ ਦਾ ਸਤਿਕਾਰ ਕੀਤਾ। ਮੁਗਲ ਹਾਕਮਾਂ ਦੇ ਜ਼ੁਲਮਾਂ ਦਾ ਅੰਤ ਕਰਕੇ ਉਨ੍ਹਾਂ ਨੇ ਸਿੱਖ-ਰਾਜ ਦੀ ਝਲਕ ਦਿਖਾਈ, ਖਾਲਸਾਈ ਨਿਸ਼ਾਨ ਝੁਲਾਏ, ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਦਾ ਸਿੱਕਾ ਚਲਾਇਆ ਤੇ ਸਿੱਖ ਸੰਮਤ ਜਾਰੀ ਕੀਤਾ।

ਬਾਬਾ ਬੰਦਾ ਸਿੰਘ ਦਾ ਜਨਮ 16 ਅਕਤੂਬਰ 1670 ਈ: ਨੂੰ ਪਿੰਡ ਰਜੌਰੀ ਵਿਖੇ ਹੋਇਆ। ਬਚਪਨ ਤੋਂ ਹੀ ਬਾਬਾ ਜੀ ਨੂੰ ਘੋੜ ਸਵਾਰੀ ਕਰਨ, ਸ਼ਿਕਾਰ ਖੇਡਣ, ਕੁਸ਼ਤੀਆਂ ਲੜਨ ਆਦਿ ਦਾ ਬਹੁਤ ਸ਼ੌਕ ਸੀ।

**ਗੁਰੂ ਦੀ ਭਾਲ**—ਬਾਬਾ ਜੀ ਨੇ ਹਾਲੇ ਜਵਾਨੀ ਵਿਚ ਪੈਰ ਰਖਿਆ ਹੀ ਸੀ ਕਿ ਇਕ ਵੇਰਾਂ ਉਨ੍ਹਾਂ ਹਿਰਨੀ ਦਾ ਸ਼ਿਕਾਰ ਕੀਤਾ ਜਿਸ ਦੇ ਪੇਟ ਵਿਚੋਂ ਦੋ ਬੱਚੇ ਨਿਕਲੇ ਤੇ ਤੜਫ ਕੇ ਮਰ ਗਏ। ਇਸ ਘਟਨਾ ਤੋਂ ਬਾਅਦ ਉਨ੍ਹਾਂ ਨੇ ਘਰ ਬਾਰ ਤਿਆਗ ਦਿਤਾ ਤੇ ਸਾਧੂ ਸੰਗਤ ਵਿਚ ਰਹਿਣ ਲਗ ਪਏ।

ਸਭ ਤੋਂ ਪਹਿਲਾਂ ਉਨ੍ਹਾਂ ਨੇ ਬੈਰਾਗੀ ਸਾਧੂ ਜਾਨਕੀ ਪ੍ਰਸਾਦ ਨੂੰ ਆਪਣਾ ਗੁਰੂ ਧਾਰਨ ਕੀਤਾ ਜਿਸ ਨੇ ਉਨ੍ਹਾਂ ਦਾ ਨਾਂ ਬਦਲ ਕੇ ਮਾਧੋਦਾਸ ਰਖ ਦਿਤਾ ਪਰ ਮਨ ਦੀ ਭਟਕਣਾ ਨਾ ਮੁਕੀ। ਸੰਨ 1686 ਈ: ਨੂੰ ਹੋਰ ਸਾਧੂ ਰਾਮਦਾਸ ਨੂੰ ਗੁਰੂ ਧਾਰਨ ਕੀਤਾ ਪਰ ਮਨ ਟਿਕਾਉ ਵਿਚ ਨਾ ਆਇਆ। ਫਿਰ ਹਿੰਦੋਸਤਾਨ ਦੇ ਦੱਖਣੀ ਹਿਸੇ ਨਾਸਕ ਕੋਲ ਪੰਚਵਟੀ ਦੇ ਅਸਥਾਨ ਤੇ ਉਨ੍ਹਾਂ ਦਾ ਮੇਲ ਯੋਗੀ ਔਘੜ ਨਾਥ ਨਾਲ ਹੋਇਆ। ਇਸ ਪਾਸੋਂ ਬਾਬਾ ਜੀ ਨੇ ਰਿਧੀਆਂ ਸਿਧੀਆਂ ਤੇ ਤਾਂਤਰਿਕ ਵਿਦਿਆ ਤੇ ਜਾਦੂ ਆਦਿ ਦੇ ਸਾਰੇ ਭੇਦ ਸਿਖੇ। ਯੋਗੀ ਔਘੜ ਨਾਥ ਦੀ ਮੌਤ ਤੋਂ ਬਾਅਦ ਬਾਬਾ ਜੀ ਨੇ ਰਿਧੀਆਂ ਸਿਧੀਆਂ ਨਾਲ ਬਹੁਤ ਸਾਰੇ ਲੋਕਾਂ ਨੂੰ ਆਪਣੇ ਮਗਰ ਲਾ ਇਆ ਤੇ ਆਪਣੀ ਤਾਕਤ ਦਾ ਵਿਖਾਵਾ ਕਰਨ ਲਗ ਪਏ।

**ਪੂਰਨ ਗੁਰੂ ਨਾਲ ਮਿਲਾਪ**—ਆਪਣੇ ਅੰਤ ਸਮੇਂ ਔਰੰਗਜ਼ੇਬ ਨੇ ਦਸਮ ਪਾਤਸ਼ਾਹ ਦੇ ਦਰਸ਼ਨਾਂ ਦੀ ਇੱਛਾ ਪਰਗਟ ਕੀਤੀ ਜਿਸਦੇ ਉਤਰ ਵਿਚ ਗੁਰੂ ਜੀ ਨੇ ਜ਼ਫਰਨਾਮਾ ਲਿਖ ਕੇ ਭਾਈ ਦਇਆ ਸਿੰਘ ਦੇ ਹੱਥੀਂ ਭੇਜਿਆ ਤੇ ਫਿਰ ਗੁਰੂ ਜੀ ਖੁਦ ਔਰੰਗਜ਼ੇਬ ਨੂੰ ਮਿਲਣ ਤੁਰ ਪਏ। ਇਸ ਸਮੇਂ ਹੀ ਔਰੰਗਜ਼ੇਬ ਦੀ ਮੌਤ ਹੋ ਗਈ ਤੇ ਔਰੰਗਜ਼ੇਬ ਦੇ ਵੱਡੇ ਪੁਤਰ ਸ਼ਾਹਜ਼ਾਦਾ ਮੁਅੱਜ਼ਮ ਨੇ ਰਾਜ ਗੱਦੀ ਦੀ ਪ੍ਰਾਪਤੀ ਲਈ ਗੁਰੂ ਜੀ ਕੋਲੋਂ ਸਹਾਇਤਾ ਦੀ ਮੰਗ ਕੀਤੀ। ਗੁਰੂ ਜੀ ਨੇ 300 ਸਿੱਖ ਸ਼ਹਿਜ਼ਾਦੇ ਦੀ ਮਦਦ ਲਈ ਭੇਜੇ। ਮੁਅੱਜ਼ਮ ਦੀ ਫਤਹਿ ਹੋਈ ਤੇ ਉਹ ਹਿੰਦੋਸਤਾਨ ਦਾ ਬਾਦਸ਼ਾਹ ਬਣਿਆ। ਉਸਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਦਰਸ਼ਨ ਦੇਣ ਦੀ ਬੇਨਤੀ ਕੀਤੀ ਤਾਂ ਗੁਰਦੇਵ ਆਗਰੇ ਵਿਚ ਉਸ ਕੋਲ ਠਹਿਰੇ। ਇਨ੍ਹਾਂ ਦਿਨਾਂ ਵਿਚ ਦੱਖਣ ਵਿਚ ਬਹਾਦਰਸ਼ਾਹ ਦੇ ਭਰਾ ਨੇ ਬਗਾਵਤ ਕਰ ਦਿਤੀ ਤਾਂ ਉਹ ਬਗਾਵਤ ਦਬਾਣ ਲਈ ਦੱਖਣ ਵਲ ਤੁਰ ਪਿਆ। ਗੁਰਦੇਵ ਵੀ ਗਲਬਾਤ ਸਿਰੇ ਚਾੜਨ ਲਈ ਉਸਦੇ ਨਾਲ ਚਲ ਪਏ। ਪਰ ਨਾਦੇੜ ਵਿਖੇ ਗਲਬਾਤ ਟੁਟ ਗਈ ਤੇ ਗੁਰੂ ਸਾਹਿਬ ਨੇ ਵਖਰਾ ਰਸਤਾ ਅਖਤਿਆਰ ਕਰ ਲਿਆ। ਇਸ ਸਮੇਂ ਆਪ ਮਾਧੋਦਾਸ ਨੂੰ ਮਿਲੇ ਇਹ ਗਲ 3 ਸਤੰਬਰ 1708 ਈ; ਦੀ ਹੈ।

ਗੁਰੂ ਜੀ ਜਾਂਦੇ ਸਾਰ ਮਾਧੋਦਾਸ ਦੇ ਪਲੰਘ ਤੇ ਬੈਠ ਗਏ। ਮਾਧੋਦਾਸ ਨੇ ਆਪਣੀਆਂ ਗੁਪਤ ਸ਼ਕਤੀਆਂ ਦੁਆਰਾ ਗੁਰੂ ਸਾਹਿਬ ਨੂੰ ਨੀਵਾਂ ਦਿਖਾਉਣ ਲਈ ਸਾਰਾ ਟਿੱਲ ਲਾ ਲਿਆ ਪਰ ਉਸ ਦੀ ਇਕ ਨਾ ਚਲੀ। ਅੰਤ ਵਿਚ ਉਹ ਗੁਰੂ

ਸਾਹਿਬ ਦੇ ਸਾਹਮਣੇ ਆ ਗਿਆ ਤੇ ਆਪਣੇ ਆਪ ਨੂੰ ਗੁਰੂ ਜੀ ਦਾ ਬੰਦਾ ਭਾਵ ਗੁਲਾਮ ਕਬੂਲ ਕਰ ਲਿਆ । ਗੁਰੂ ਜੀ ਨੇ ਉਸਨੂੰ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਨਾਮ ਬਖਸ਼ਿਆ. ਗੁਰੂ ਦੀ ਛੋਹ, ਸੰਗਤ ਤੇ ਬਖਸ਼ਿਸ਼ ਵਿਚ ਅੱਤ ਦੀ ਤਾਕਤ ਹੈ । ਬੜੇ ਨਿਗੁਣੇ ਜਿਹੇ ਉਨੁੱਖ ਵੀ ਜਦੋਂ ਸੱਚੇ ਸਤਿਗੁਰੂ ਦੀ ਸ਼ਰਨ ਆ ਜਾਂਦੇ ਹਨ ਤਾਂ ਬੜੇ ਉਚੇ ਗੁਣਾਂ ਦੇ ਮਾਲਕ ਬਣਕੇ ਪ੍ਰਸਿਧ ਸਖਸ਼ੀਅਤਾਂ ਹੋ ਨਿਬੜਦੇ ਹਨ । ਗੁਰੂ ਜੀ ਪਾਸੋਂ ਦਸਾਂ ਸਤਿਗੁਰਾਂ ਦੇ ਇਤਿਹਾਸ, ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ, ਬਾਬਾ ਦਿਆਲਾ ਜੀ, ਭਾਈ ਮਤੀ ਦਾਸ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਦੇ ਜ਼ਿਕਰ ਨੇ ਬੰਦਾ ਸਿੰਘ ਦੇ ਵਿਚਾਰਾਂ ਨੂੰ ਬਦਲ ਕੇ ਰਖ ਦਿਤਾ । ਉਹ ਗੁਰੂ ਦੋਖੀਆਂ ਨੂੰ ਕਰੜੀਆਂ ਸਜਾਵਾਂ ਦੇਣ ਲਈ ਬੀਰ ਰਸ ਨਾਲ ਭਰ ਗਿਆ ।

**ਪੰਜਾਬ ਵਲ ਤਿਆਰੀ**—ਇਨ੍ਹਾਂ ਹੀ ਦਿਨਾਂ ਵਿਚ ਵਜ਼ੀਰਖਾਨ ਦੇ ਭੇਜੇ ਹੋਏ ਪਠਾਨਾਂ ਨੇ ਕਟਾਰ ਨਾਲ ਗੁਰੂ ਜੀ ਨੂੰ ਜ਼ਖਮੀ ਕਰ ਦਿਤਾ । ਗੁਰੂ ਜੀ ਨੇ ਬੰਦਾ ਸਿੰਘ ਨੂੰ ਖ਼ਾਲਸੇ ਦਾ ਜਥੇਦਾਰ ਥਾਪ ਕੇ ਅਤੇ ਬਹਾਦਰ ਦਾ ਖਿਤਾਬ ਦੇ ਕੇ ਪੰਜਾਂ ਪਿਆਰਿਆਂ ਦੀ ਅਗਵਾਈ ਹੇਠ ਪੰਜਾਬ ਭੇਜਿਆ । ਨਿਸ਼ਾਨ ਸਾਹਿਬ ਤੇ ਨਗਾਰਾ ਵੀ ਬਖਸ਼ਿਆ । ਪੰਜ ਤੀਰ ਭੀ ਦਿਤੇ ਅਤੇ ਨਾਲ 20 ਸਿੱਖ ਹੋਰ ਭੇਜੇ । ਗੁਰਦੇਵ ਨੇ ਉਪਦੇਸ਼ ਕੀਤਾ, 'ਤੁਸੀਂ ਅਕਾਲ ਪੁਰਖ ਦੀ ਓਟ ਰਖਣੀ । ਗੁਰੂ ਕੇ ਹੁਕਮ ਵਿਚ ਚਲਣਾ । ਸਿਖੀ ਦੀ ਰਹਿਤ ਵਿਚ ਪ੍ਰਪੱਕ ਰਹਿਣਾ, ਪੰਥ ਦੀ ਆਗਿਆ ਵਿਚ ਚਲਣਾ । ਦੁਸ਼ਟਾਂ ਨੂੰ ਦੰਡ ਦੇਣਾ, ਜਦੋਂ ਕੋਈ ਭੀੜ ਬਣੇ ,ਅਰਦਾਸ ਕਰਨੀ ਗੁਰੂ ਬਹੁੜੀ ਕਰੇਗਾ ।

ਗੁਰੂ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਕੇ ਬਾਬਾ ਜੀ ਨੇ ਜ਼ਾਲਮਾਂ ਨੂੰ ਸੋਧਣ ਲਈ ਪੰਜਾਬ ਵਲ ਚਾਲੇ ਪਾ ਦਿਤੇ । ਦਿੱਲੀ ਪੁਜਣ ਤਕ ਬਾਬਾ ਜੀ ਕਾਫੀ ਪ੍ਰਸਿਧ ਹੋ ਚੁਕੇ ਸਨ । ਦਿੱਲੀ ਪਹੁੰਚ ਕੇ ਬਾਬਾ ਜੀ ਨੇ ਐਲਾਨ ਕੀਤਾ ਕਿ 'ਅਸੀਂ ਪੇਸ਼ਾਵਰ ਧਾੜਵੀਆਂ ਤੇ ਜ਼ਾਲਮ ਹਾਕਮਾਂ ਦੇ ਅਤਿਆਚਾਰਾਂ ਤੋਂ ਗਰੀਬ ਤੇ ਨਿਤਾਣੀ ਜਨਤਾ ਨੂੰ ਬਚਾਉਣ ਲਈ ਆਏ ਹਾਂ । ਖਾਣ ਪੀਣ ਦੀਆਂ ਵਸਤਾਂ ਤੋਂ ਬਿਨਾਂ ਸਾਨੂੰ ਕਿਸੇ ਹੋਰ ਚੀਜ਼ ਦੀ ਜ਼ਰੂਰਤ ਨਹੀਂ 'ਆਉ ਤੁਸੀਂ ਵੀ ਖਾਲਸੇ ਹੋ ਜਾਉ । ਅਸੀਂ ਤੁਹਾਨੂੰ ਮੁਲਕ ਦੇ ਮਾਲਕ ਬਣਾ ਦਿਆਂਗੇ' ।

**ਜ਼ਾਲਮਾਂ ਦੀ ਸੁਧਾਈ**—ਦਿਲੀਉਂ 20 ਮੀਲ ਦੂਰ ਪਰਗਣੇ ਦੇ ਪਿੰਡਾਂ ਸ਼ਿਹਰੀ ਤੇ ਖੰਡਾ ਕੋਲ ਉਨ੍ਹਾਂ ਨਾਲ ਆਏ ਸਿੰਘਾਂ ਨੇ ਭੀ ਆਪਣੇ ਸੱਜਣਾਂ ਮਿੱਤਰਾਂ ਨੂੰ ਬਾਬਾ ਬੰਦਾ ਸਿੰਘ ਦਾ ਸਾਥ ਦੇਣ ਲਈ ਚਿਠੀਆਂ ਲਿਖੀਆਂ । ਜਿਥੇ ਵੀ ਖਬਰ ਪਹੁੰਚੀ । ਸਿੰਘ ਸਾਰੇ ਕਾਰ ਵਿਹਾਰ ਛੱਡ ਕੇ ਹਥਿਆਰ ਸੰਭਾਲ ਕੇ ਬੰਦਾ ਸਿੰਘ ਵਲ ਤੁਰ ਪਏ । ਹਕੂਮਤ ਦੀਆਂ ਪਾਬੰਦੀਆਂ ਦੇ ਬਾਵਜੂਦ ਸਿੰਘ ਭਾਰੀ ਗਿਣਤੀ ਵਿਚ ਕੀਰਤਪੁਰ ਜਾ ਇਕੱਠੇ ਹੋਏ। ਉਧਰ ਸਿੰਘਾਂ ਦਾ ਦਲ ਬੰਦਾ ਸਿੰਘ ਦੀ ਕਮਾਨ ਹੇਠਾਂ 'ਰਾਜ ਕਰੇਗਾ ਖਾਲਸਾ' ਤੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛਡਦਾ ਜਾ ਰਿਹਾ ਸੀ । ਸਿੰਘਾਂ ਦੇ 500 ਜਥੇ ਨੇ ਸੋਨੀਪਤ ਤੇ ਹਮਲਾ ਕਰ ਦਿਤਾ । ਸੋਨੀਪਤ ਦਾ ਫੌਜਦਾਰ ਦਿੱਲੀ ਵਲ ਨਸ ਗਿਆ ਤੇ ਪਹਿਲੇ ਹੱਲੇ ਵਿਚ ਹੀ ਸਿੰਘ ਸੋਨੀਪਤ ਉਤੇ ਕਾਬਜ ਹੋ ਗਏ । ਭੂਨੇ ਪਿੰਡ ਕੋਲ ਸਿੰਘਾਂ ਨੇ ਸ਼ਾਹੀ ਖਜ਼ਾਨਾ ਲੁਟਿਆ । ਕੈਥਲ ਦਾ ਹਿੰਦੂ ਆਲਮ ਫੌਜ ਲੈ ਕੇ ਸਿੰਘਾਂ ਤੇ ਚੜ੍ਹ ਆਇਆ ਜੋ ਪਹਿਲੇ ਹੱਲੇ ਵਿਚ ਹੀ ਹਾਰ ਖਾ ਕੇ ਤੇ ਘੋੜੇ ਖੁਹਾ ਕੇ ਨਸ ਗਿਆ । ਫਿਰ ਬਾਬਾ ਜੀ ਨੇ ਸਮਾਣੇ ਵੱਲ ਰੁਖ ਕੀਤਾ ਕਿਉਂਕਿ ਗੁਰੂ ਤੇਗ ਬਹਾਦਰ ਜੀ ਦਾ ਕਾਤਲ ਸਯੱਦ ਜਲਾਲੁਦੀਨ ਜਲਾਦ ਤੇ ਛੋਟੇ ਸਾਹਿਬ-ਜ਼ਾਦਿਆਂ ਦੇ ਕਾਤਲ ਸਾਸ਼ਲ ਬੇਗ ਤੇ ਬਾਸ਼ਲ ਬੇਗ ਇਥੇ ਹੀ ਰਹਿੰਦੇ ਸਨ । 11 ਨਵੰਬਰ 1709 ਨੂੰ ਸਵੇਰੇ ਸਾਰ ਹੀ ਸਿੱਖ ਸਾਰੇ ਪਾਸਿਆਂ ਤੋਂ ਸ਼ਹਿਰ ਤੇ ਟੁਟ ਪਏ । ਕਈ ਘੰਟੇ ਤਲਵਾਰਾਂ ਚਲਦੀਆਂ ਰਹੀਆਂ ਪਰ ਖਾਲਸੇ ਦੇ ਜੋਸ਼ ਅੱਗੇ ਜ਼ਾਲਮ ਬਹੁਤੀ ਦੇਰ ਨਾ ਟਿਕ ਸਕੇ । ਸਮਾਣੇ ਦੀਆਂ ਮਹਿਲ ਮਾੜੀਆਂ ਤੇ ਹਵੇਲੀਆਂ ਸੁਆਹ ਦੇ ਢੇਰ ਬਣ ਕੇ ਰਹਿ ਗਈਆਂ । ਕੋਈ 20 ਹਜ਼ਾਰ ਦੇ ਕਰੀਬ ਬੰਦਿਆਂ ਦੇ ਮਰਨ ਦਾ ਅੰਦਾਜ਼ਾ ਹੈ ਜੋ ਬਚੇ, ਹਮੇਸ਼ਾਂ ਲਈ ਸਮਾਣਾ ਛਡ ਕੇ ਚਲੇ ਗਏ ।

ਭਾਈ ਫਤਹਿ ਸਿੰਘ ਦੀ ਬਹਾਦਰੀ ਤੋਂ ਖੁਸ਼ ਹੋ ਕੇ ਬਾਬਾ ਜੀ ਨੇ ਉਸਨੂੰ ਸਮਾਣੇ ਤੇ ਨਾਲ ਲਗਦੇ 9 ਪਰਗਣਿਆਂ ਦਾ ਫੌਜਦਾਰ ਨਿਯੁਕਤ ਕੀਤਾ । ਹੁਣ ਬੰਦਾ ਸਿਘ ਛੇਤੀ ਤੋਂ ਛੇਤੀ ਮਾਝੇ ਤੇ ਦੁਆਬੇ ਦੇ ਸਿੰਘਾਂ ਨੂੰ ਮਿਲਣਾ ਚਾਹੁੰਦੇ ਸਨ, ਇਸ ਕਰਕੇ ਉਹ ਕੀਰਤਪੁਰ ਵੱਲ ਨੂੰ ਹੋ ਤੁਰੇ । ਰਸਤੇ ਵਿਚ ਘੁੜਾਮ, ਠਸਕਾ, ਸਾਹਬਾਦ, ਮੁਸਤਫਾਬਾਦ ਆਦਿ ਕਸਬੇ ਮਾਰ ਲਏ । ਕਪੂਰੀ ਦੇ ਹਾਕਮ ਕਦਮੁਦੀਨ ਦੀ ਹਵੇਲੀ ਸਾੜ ਦਿਤੀ । ਕਦਮੁਦੀਨ ਦਾ ਕੁਝ ਪਤਾ ਨਾ ਲਗਾ ਸ਼ਾਇਦ ਉਹ ਵੀ ਅਗ ਵਿਚ ਹੀ ਸੜ ਗਿਆ ਹੋਵੇ । ਹੁਣ ਸਿੰਘਾਂ ਨੇ ਸਢੌਰੇ ਤੇ

ਹਮਲਾ ਕੀਤਾ ਕਿਉਂਕਿ ਇਥੋਂ ਦੇ ਹਾਕਮ ਉਸਮਾਨ ਖਾਂ ਨੇ ਪੀਰ ਬੁਧੂ ਸ਼ਾਹ ਨੂੰ ਕਤਲ ਕਰ ਦਿਤਾ ਸੀ। ਸਿੰਘ ਭਲਾ ਆਪਣੇ ਗੁਰਦੇਵ ਨਾਲ ਹਮਦਰਦੀ ਰਖਣ ਵਾਲੇ ਪੀਰ ਜੀ ਦਾ ਐਸਾ ਹਸ਼ਰ ਹੋਇਆ ਕਿਵੇਂ ਸਹਿ ਸਕਦੇ ਸਨ ? ਸਿੰਘਾਂ ਨੇ ਜ਼ੋਰ ਸ਼ੋਰ ਨਾਲ ਸਢੌਰੇ ਤੇ ਹਮਲਾ ਕੀਤਾ ਤੇ ਗਿਣ ਗਿਣ ਕੇ ਬਦਲੇ ਲਏ। ਗਲੀਆਂ ਤੇ ਬਾਜ਼ਾਰਾਂ ਵਿਚ ਖੂਨੀ ਲੜਾਈ ਹੋਈ। ਮੈਦਾਨ ਸਿੰਘਾਂ ਦੇ ਹਥ ਰਿਹਾ।

**ਸਰਹੰਦ ਤੇ ਹਮਲੇ ਦੀ ਤਿਆਰੀ**—ਕੀਰਤਪੁਰ ਵਿਚ ਇਕੱਠੇ ਹੋਏ ਸਿੰਘਾਂ ਦੇ ਦਲ ਨੇ ਰੋਪੜ ਵਲ ਕੂਚ ਕੀਤਾ ਤਾਂ ਕਿ ਉਹ ਬੰਦਾ ਸਿੰਘ ਦੇ ਦਲ ਨਾਲ ਮਿਲ ਸਕਣ। ਵਜ਼ੀਰ ਖਾਂ ਦੇ ਭੇਜੇ ਹੋਏ ਮਲੇਰ ਕੋਟੀਏ ਫੌਜ ਲੈ ਕੇ ਅਗੇ ਜਾ ਅਪੜੇ। ਇਹਨਾਂ ਕੋਲ ਤੋਪਾਂ ਵੀ ਸਨ ਤੇ ਗਿਣਤੀ ਵੀ ਬਹੁਤ ਜਿਆਦਾ ਪਰ ਜਿਸ ਵੇਲੇ ਸਿਘਾਂ ਦੇ ਜਥੇਦਾਰ 'ਚਲੋ ਸਰਹਿੰਦ' 'ਮਾਰੋ ਸਰਹਿੰਦ' ਦੇ ਨਾਅਰੇ ਲਾ ਕੇ ਅਗੇ ਵੱਧਦੇ ਤਾਂ ਉਹਨਾਂ ਦੀ ਤਲਵਾਰ ਅਗੇ ਛਾਤੀ ਡਾਹ ਕੇ ਖਲੋਣ ਦੀ ਕਿਸੇ ਵਿੱਚ ਹਿੰਮਤ ਨਾ ਹੁੰਦੀ। ਦੋਹਾਂ ਪਾਸਿਆਂ ਤੋਂ ਗਭਰੂਆਂ ਦੇ ਸੱਥਰ ਵਿੱਛ ਗਏ। ਅੰਤ ਖਿਜਰ ਖਾਂ ਨੁਸਰਤ ਖਾਂ ਤੇ ਵਲੀ ਮੁਹੰਮਦ ਮਾਰੇ ਗਏ। ਸ਼ੇਰ ਮੁਹੰਮਦ ਜ਼ਖਮੀ ਹੋ ਕੇ ਮੈਦਾਨ ਛੱਡ ਕੇ ਨਸ ਗਿਆ। ਸਿੰਘ ਵੈਰੀ ਦਾ ਸਮਾਨ ਕਬਜ਼ੇ ਕਰਕੇ ਫਤਹਿ ਦੇ ਜੈਕਾਰੇ ਛਡਦੇ ਬਨੂੜ ਵੱਲ ਵੱਧੇ। ਬਨੂੜ ਤੋਂ 2-3 ਮੀਲ ਬਾਹਰ ਬੰਦਾ ਸਿੰਘ ਜੇਤੂ ਸਿੰਘਾਂ ਨੂੰ ਆ ਮਿਲਿਆ। ਖੁਸ਼ੀ ਦੇ ਜੈਕਾਰੇ ਛੱਡੇ ਗਏ ਤੇ ਕੜਾਹ ਪ੍ਰਸ਼ਾਦ ਦੇ ਖੁਲੇ ਗੱਫੇ ਵਰਤਾਏ ਗਏ।

ਹੁਣ ਸਿੰਘ ਗੁਰੂ ਮਾਰੀ ਸਰਹੰਦ ਵੱਲ ਹੋ ਤੁਰੇ। ਦੂਜੇ ਪਾਸੇ ਵਜ਼ੀਰ ਖਾਂ ਚਾਪੜ ਚਿੜੀ ਦੇ ਮੈਦਾਨ ਵਿਚ ਸਿੰਘਾਂ ਨਾਲ ਲੜਨ ਲਈ ਤਿਆਰ ਹੋ ਖਲੋਇਆ। ਜਹਾਦ ਦੇ ਨਾਮ ਥੱਲੇ ਮੁਲਾਣਿਆਂ ਨੇ ਵੀ ਸ਼ਹਾਦਤ ਦੇ ਚਾਹਵਾਨ ਹਜ਼ਾਰਾਂ ਗਾਜ਼ੀ ਬਹਿਸ਼ਤ ਦੇ ਦਰਵਾਜ਼ੇ ਅੱਗੇ ਲੈ ਆਂਦੇ ਇੰਞ 20 ਹਜ਼ਾਰ ਫੌਜੀ ਹੋਰ ਗਾਜ਼ੀਆਂ ਸਮੇਤ ਵਜ਼ੀਰ ਖਾਂ ਸਿੰਘਾਂ ਦਾ ਰਾਹ ਰੋਕਣ ਲਈ ਤਿਆਰ ਹੋ ਪਿਆ। ਉਧਰੋਂ ਅਥਾਹ ਜੋਸ਼ ਵਿੱਚ ਭਰੇ ਸਿੰਘ ਵੀ 'ਚੱਲੋ ਸਰਹਿੰਦ, ਮਾਰੋ ਸਰਹਿੰਦ' ਦੇ ਜੈਕਾਰੇ ਛੱਡਦੇ ਆ ਰਹੇ ਸਨ। ਮਲਵਈ ਸੂਰਮਿਆਂ ਦੀ ਸਰਦਾਰੀ ਸ: ਫਤਹਿ ਸਿੰਘ, ਸ: ਕਰਮ ਸਿੰਘ, ਸ: ਧਰਮ ਸਿੰਘ ਤੇ ਸ: ਆਲੀ ਸਿੰਘ ਦੇ ਹੱਥ ਸੀ। ਮਾਝੇ ਦੇ ਬੀਰ ਬਾਬਾ ਬਿਨੋਦ ਸਿੰਘ ਸ: ਬਾਜ ਸਿੰਘ, ਸ: ਰਾਮ ਸਿੰਘ ਤੇ ਸ: ਸ਼ਾਮ ਸਿੰਘ ਦੀ ਕਮਾਨ ਹੇਠ ਆ ਰਹੇ ਸਨ।

12 ਮਈ 1710 ਈ: ਨੂੰ ਚਾਪੜ ਚਿੱੜੀ ਦੇ ਮੈਦਾਨ ਵਿੱਚ ਦੋਹਾਂ ਫੌਜਾਂ ਦਾ ਭੇੜ ਹੋਇਆ।

ਬਾਬਾ ਜੀ ਆਪ ਫੌਜ ਦੀ ਚਾਲ ਵੇਖਣ ਤੇ ਹੁਕਮ ਦੇਣ ਲਈ ਇਕ ਉਚੀ ਟਿਬੀ ਤੇ ਬੈਠ ਗਏ। ਦੋਹਾਂ ਪਾਸਿਉਂ ਹਮਲੇ ਤੇ ਤੋਪਾਂ ਦੀਆਂ ਕੜਕਦਾਰ ਆਵਾਜ਼ਾਂ ਨੇ ਅਸਮਾਨ ਕੰਬਾ ਦਿਤਾ। ਬਾਬਾ ਜੀ ਨੇ ਖੁਦ ਕਮਾਨ ਸੰਭਾਲ ਲਈ ਤੇ ਉਹਨਾਂ ਨੇ ਪਹਿਲਾ ਹੱਲਾ ਹੀ ਮਲੇਰਕੋਟੀਆਂ ਤੇ ਕੀਤਾ। ਦੋਵੇਂ ਮੁਗਲ ਜਰਨੈਲ ਸ਼ੇਰ ਮੁਹੰਮਦ ਖਾਂ ਤੇ ਖਵਾਜਾ ਅਲੀ ਖਾਲਸੇ ਦੀ ਤਲਵਾਰ ਦੀ ਭੇਟਾ ਹੋ ਗਏ। ਉਧਰ ਬਾਜ ਸਿੰਘ ਨੇ ਝਪਟਾ ਮਾਰ ਕੇ ਵਜ਼ੀਰ ਖਾਂ ਦਾ ਨੇਜ਼ਾ ਖੋਹ ਲਿਆ। ਭਾਈ ਫਤਹਿ ਸਿੰਘ ਨੇ ਮਿਆਨ ਵਿਚੋਂ ਕ੍ਰਿਪਾਨ ਧੂਹ ਕੇ ਵਜ਼ੀਰ ਖਾਨ ਦੀ ਧੋਣੀ ਉਤੇ ਇਨੀ ਬਹਾਦਰੀ ਅਤੇ ਜੋਰ ਨਾਲ ਮਾਰੀ ਕਿ ਉਹ ਮੋਢੇ ਤੋਂ ਲੈ ਕੇ ਕਮਰ ਤਕ ਚੀਰਦੀ ਸਾਫ ਨਿਕਲ ਗਈ।। ਵਜ਼ੀਰ ਖਾਨ ਪਾਪਾਂ ਦਾ ਫਲ ਭੋਗਦਾ ਇਸ ਦੁਨੀਆਂ ਤੋਂ ਕੂਚ ਕਰ ਗਿਆ ਤੇ ਮੁਗਲ ਫੌਜਾਂ ਮੈਦਾਨ ਵਿਚੋਂ ਨਸ ਤੁਰੀਆਂ।

14 ਮਈ ਸੰਨ 1710 ਈ: ਨੂੰ ਸਿੱਖ, ਜੇਤੂਆਂ ਦੀ ਸ਼ਕਲ ਵਿਚ ਸਰਹੰਦ ਦਾਖਲ ਹੋਏ। ਸਰਹੰਦ ਦੀ ਇੱਟ ਨਾਲ ਇੱਟ ਖੜਕਾਈ। ਸੁਚਾ ਨੰਦ ਤੇ ਹੋਰ ਜ਼ਾਲਮਾਂ ਨੂੰ ਕਰੜੀਆਂ ਸਜ਼ਾਵਾਂ ਦਿਤੀਆਂ ਗਈਆਂ। ਸ: ਬਾਜ ਸਿੰਘ ਨੂੰ ਸਰਹੰਦ ਦਾ ਸੂਬੇਦਾਰ ਨਿਯਤ ਕੀਤਾ ਗਿਆ। ਸਰਹੰਦ ਦੀ ਜਿੱਤ ਨਾਲ ਸਿੱਖਾਂ ਦਾ ਰੋਅਬ ਤੇ ਦਬਦਬਾ ਸਾਰੇ ਪੰਜਾਬ ਵਿਚ ਬੈਠ ਗਿਆ ਛੋਟੇ ਛੋਟੇ ਜਿਮੀਂਦਾਰਾਂ, ਨਾਜਮਾਂ, ਚੌਧਰੀਆਂ ਅਤੇ ਫੋਜਦਾਰਾਂ ਨੇ ਖਾਲਸੇ ਦੀ ਈਨ ਮੰਨ ਲਈ। ਲਾਗਲੇ ਪਿੰਡ ਦਾ ਹਾਕਮ ਦੀਨਦਾਰ ਖਾਨ ਅੰਮ੍ਰਿਤ ਛਕ ਕੇ ਸਿੱਖ ਹੋ ਗਿਆ ਤੇ ਸਰਹੰਦ ਦਾ ਅਖਬਾਰ ਨਵੀਸ ਮੀਰ ਨਸੀਰੁਦੀਨ, ਮੀਰ ਨਸੀਰ ਸਿੰਘ ਬਣ ਗਿਆ। ਬਾਬਾ ਜੀ ਨੇ ਥਾਨਾ ਪਾਇਲ ਦੇ ਪਿੰਡ ਘੁੜਾਣੀ ਦੇ ਰਾਮ ਰਾਈਏ ਨੂੰ ਕਰੜੀਆਂ ਸਜ਼ਾਵਾਂ ਦਿੱਤੀਆਂ ਜੋ ਕਿ ਸਿੰਘਾਂ ਨੂੰ ਤੰਗ ਕਰਦੇ ਸਨ। ਸ: ਬਲਾਕਾ ਸਿੰਘ ਨੂੰ ਪਾਇਲ ਦਾ ਥਾਣੇਦਾਰ ਨੀਯਤ ਕੀਤਾ।

ਸਰਹੰਦ ਪਹੁੰਚ ਕੇ ਬਾਬਾ ਜੀ ਨੇ ਸਢੌਰੇ ਤੇ ਨਾਹਨ ਦੇ ਵਿਚਕਾਰ ਪਿੰਡ ਆਮੂਵਾਲ ਦੀ ਹੱਦ ਅੰਦਰ ਮੁਖਲਿਸਗੜ ਨੂੰ ਆਪਣੀ ਰਾਜਧਾਨੀ ਬਣਾਇਆ ਤੇ ਇਸਨੂੰ ਲੋਹਗੜ ਦਾ ਨਾਮ ਦਿੱਤਾ। ਇਥੇ ਹੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ

ਨਾਂ ਦਾ ਸਿੱਕਾ ਜਾਰੀ ਕੀਤਾ। ਇਸ ਸਿੱਕੇ ਦੇ ਇਕ ਪਾਸੇ ਫਾਰਸੀ ਵਿਚ ਇਹ ਅੱਖਰ ਉਕਰੇ ਹੋਏ ਸਨ—

"ਸਿੱਕਾ ਜਦਬਰ ਹਰ ਦੋ ਆਲਮ,
ਤੇਗਿ ਨਾਨਕ ਵਾਹਿਬ ਅਸਤ ॥
ਫਤਹਿ ਗੋਬਿੰਦ ਸਿੰਘ ਸ਼ਾਹਿ ਸ਼ਾਹਾਨ,
ਫ਼ਜ਼ਲਿ ਸੱਚਾ ਸਾਹਿਬ ਅਸਤ ॥

ਭਾਵ ਗੁਰੂ ਨਾਨਕ ਜੀ ਦੀ ਬਖਸ਼ੀ ਹੋਈ ਤੇਗ ਦੀ ਬਖਸ਼ਸ ਹੋਈ ਦੋ ਜਹਾਨਾਂ ਤੇ ਸਿੱਕਾ ਮਾਰਿਆ ਬਾਹਾਂ ਦੇ ਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੀ ਫਤਹਿ ਹੋਈ। ਇਕ ਸੱਚੇ ਰੱਬ ਨੇ ਮਿਹਰਾਂ ਕੀਤੀਆਂ।

ਸਿੱਕੇ ਦੇ ਦੂਜੇ ਪਾਸੇ ਇਹ ਅੱਖਰ ਉਕਰੇ ਹੋਏ ਸਨ—

ਜਰਬ ਬ-ਅਮਨ ਦਹਿਰ, ਮੁੱਸ ਵਰਤ ਸ਼ਹਿਰ, ਜੀਨਤੁ ਖਤਤੁ, ਮੁਬਾਰਕ ਬਖਤ ॥

ਭਾਵ—ਸੰਸਾਰ ਦੇ ਸ਼ਾਂਤੀ ਅਸਥਾਨ ਸ਼ਹਿਰਾਂ ਦੀ ਮੂਰਤਿ, ਧੰਨਭਾਗੀ ਰਾਜਧਾਨੀ ਤੋਂ ਜਾਰੀ ਹੋਇਆ।

ਸਰਕਾਰੀ ਕਾਗਜ਼ਾਂ ਪਤਰਾਂ ਤੇ ਹੇਠ ਲਿਖੀ ਮੋਹਰ ਲਾਈ ਜਾਂਦੀ ਸੀ—

ਦੇਗੋ ਤੇਗੋ ਫਤਹਿ-ਓ ਨੁਸਰਤਿ ਬੇ-ਦਿਰੰਗ ॥
ਯਾਫਤ .ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥

(ਭਾਵ—ਦੇਗ ਤੇਗ, ਫਤਹਿ ਤੇ ਸੇਵਾ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਦਰੋਂ ਪ੍ਰਾਪਤ ਹੋਈ ॥)

ਬਾਬਾ ਜੀ ਨੇ ਸਰਹੰਦ ਦੀ ਜਿੱਤ ਤੋਂ ਇਕ ਨਵਾਂ ਸੰਮਤ ਜਾਰੀ ਕੀਤਾ। ਬਾਬਾ ਜੀ ਨੇ ਜਿਮੀਂਦਾਰੀ ਸਿਸਟਮ ਦੀ ਲਾਹਨਤ ਨੂੰ ਖਤਮ ਕਰਕੇ ਜ਼ਿਮੀਂਦਾਰਾਂ ਨੂੰ ਬੇਦਖਲ ਕੀਤਾ (ਜ਼ਮੀਨ ਅਸਲ ਮਾਲਕਾਂ-ਕਿਰਤੀਆਂ ਤੇ ਕਾਮਿਆਂ ਵਿਚ ਵੰਡ ਦਿਤੀ।

**ਯੂ.ਪੀ. ਵਲ ਚੜ੍ਹਾਈ**—ਸ: ਕਪੂਰ ਸਿੰਘ ਪ੍ਰਚਾਰਕ ਨੇ ਖਬਰ ਭੇਜੀ ਕਿ ਦੇਉਬੰਦ (ਯੂ.ਪੀ) ਦਾ ਫੌਜਦਾਰ ਸਿੰਘਾਂ ਨੂੰ ਤੰਗ ਕਰਦਾ ਹੈ ਤੇ ਨਵੇਂ ਸਜੇ ਸਿੰਘਾਂ ਤੇ ਜ਼ੁਲਮ ਕਰ ਰਿਹਾ ਹੈ। ਬਾਬਾ ਜੀ ਸੁਣਦਿਆਂ ਸਾਰ ਹੀ ਯੂ.ਪੀ. ਵੱਲ ਹੋ ਗਏ ਤੇ ਸਹਾਰਨਪੁਰ ਤੇ ਕਬਜ਼ਾ ਕੀਤਾ ਜਿਸਦਾ ਨਾਂ ਬਦਲ ਕੇ ਭਾਗ ਨਗਰ ਰੱਖ ਦਿਤਾ।

ਸਹਾਰਨਪੁਰ ਤੋਂ ਬਾਅਦ ਬੇਟ ਤੇ ਬੂੜੀਏ ਨਗਰ ਤੇ ਕਬਜ਼ਾ ਕੀਤਾ ਤੇ ਫਿਰ ਜਲਾਲਾਬਾਦ ਵੱਲ ਰੁਖ ਕੀਤਾ। ਇਥੋਂ ਹੀ ਬਾਬਾ ਜੀ ਵਾਪਸ ਸਰਹੰਦ ਪਰਤ ਆਏ ॥

**ਮਾਝੇ ਅਤੇ ਦੁਆਬੇ ਵਿਚ ਹੱਲਚਲ**—ਯੂ.ਪੀ. ਤੋਂ ਬਾਅਦ ਬਾਬਾ ਬੰਦਾ ਸਿੰਘ ਜੀ ਨੇ ਮਾਝੇ ਤੇ ਦੁਆਬੇ ਦੇ ਇਲਾਕੇ ਵਿਚ ਹੱਲ ਚਲ ਮਚਾਈ। ਸਥਾਨਕ ਅਧਿਕਾਰੀਆਂ ਨੂੰ ਬਰਖਾਸਤ ਕਰਕੇ ਪਰਬੰਧ ਆਪਣੇ ਹੱਥਾਂ ਵਿਚ ਲੈ ਲਿਆ। ਆਪਣੀਆਂ ਤਹਿਸੀਲਾਂ ਤੇ ਥਾਣੇ ਕਾਇਮ ਕੀਤੇ। ਬਟਾਲਾ, ਕਲਾਨੌਰ ਤੇ ਪਠਾਨਕੋਟ ਦੇ ਇਲਾਕੇ ਸਿੰਘਾਂ ਦੀ ਮਾਰ ਹੇਠ ਆ ਗਏ। ਫਿਰ ਲਾਹੌਰ ਵੱਲ ਰੁਖ ਕੀਤਾ ਤੇ ਸ਼ਾਲੀਮਾਰ ਬਾਗ ਤਕ ਜਾ ਪੁਜੇ। ਸ਼ਹਿਰ ਦੀ ਹੱਦ ਤੱਕ ਜਾ ਖੰਡਾ ਖੜਕਾਇਆ। ਸਿੱਖਾਂ ਨੇ ਜਲੰਧਰ ਤੇ ਕਬਜ਼ਾ ਕੀਤਾ। ਹੁਸ਼ਿਆਰ ਪੁਰ ਵੀ ਸਿੱਖਾਂ ਦੇ ਅਧੀਨ ਹੋ ਗਿਆ। ਹੁਣ ਸਿੱਖ ਸਾਰੇ ਪੰਜਾਬ ਦੇ ਮਾਲਕ ਬਣ ਚੁਕੇ ਸਨ।

**ਬਹਾਦਰ ਸ਼ਾਹ ਪੰਜਾਬ ਵਿਚ**—ਪੰਜਾਬ ਵਿਚ ਸਿੰਘਾਂ ਦੀ ਚੜ੍ਹਤ ਤੋਂ ਬਹਾਦਰ ਸ਼ਾਹ ਭੈ ਭੀਤ ਹੋ ਗਿਆ, ਰਾਜਪੂਤਾਨੇ ਦੇ ਬਾਗੀਆਂ ਨੂੰ ਸੋਧਣ ਦਾ ਕੰਮ ਵਿਚੇ ਛੱਡ ਕੇ 11 ਜੂਨ, 1710 ਨੂੰ ਦਿੱਲੀ ਵੱਲ ਚੱਲ ਪਿਆ, 12 ਅਕਤੂਬਰ 1710 ਨੂੰ ਉਹ ਸੋਨੀਪਤ ਪੁਜ ਗਿਆ। ਇਥੋਂ ਹੀ ਸਮਸ਼-ਖਾਨ ਨੂੰ ਸਰਹੰਦ ਉਤੇ ਹਮਲਾ ਕਰਨ ਲਈ ਭੇਜਿਆ। ਤੇ ਸ਼ਮਸ਼ਖਾਨ ਨੇ ਸਰਹੰਦ ਤੇ ਕਬਜ਼ਾ ਕਰ ਲਿਆ, 300 ਸਿੱਖਾਂ ਦੇ ਸਿਰ ਬਹਾਦਰਸ਼ਾਹ ਨੂੰ ਭੇਜੇ ਜੋ ਉਸ ਵੇਲੇ ਸਢੌਰੇ ਵਿਚ ਸੀ। ਸਰਹੰਦ ਦੇ ਖੁਸਣ ਤੋਂ ਬਾਦ ਸਿੱਖਾਂ ਨੇ ਲੋਹਗੜ੍ਹ ਦੇ ਕਿਲ੍ਹੇ ਵਿਚ ਟਿਕਾਣਾ ਕੀਤਾ। ਬਾਬਾ ਬੰਦਾ ਸਿੰਘ ਜੀ ਵੀ ਪੁਜ ਗਏ।

ਬਹਾਦਰਸ਼ਾਹ ਨੇ ਰੁਸਤਮ ਦਿਲ ਖਾਨ ਤੇ ਫਿਰੋਜ਼ਖਾਨ ਨੂੰ ਅੱਗੇ ਭੇਜਿਆ, 60 ਹਜ਼ਾਰ ਦੇ ਲੱਗਭੱਗ ਫੌਜ ਨੇ ਲੋਹਗੜ੍ਹ ਨੂੰ ਘੇਰ ਲਿਆ। ਸਿੱਖਾਂ ਨੇ ਫੈਸਲਾ ਕੀਤਾ ਕਿ ਬਾਬਾ ਬੰਦਾ ਸਿੰਘ ਗੜ੍ਹੀ ਛੱਡ ਜਾਣ। ਸੋ ਗੜ੍ਹੀ ਵਿਚ ਕਮਾਨ ਸ: ਗੁਲਾਬ ਸਿੰਘ ਦੇ ਹਵਾਲੇ ਕਰਕੇ ਬਾਬਾ ਜੀ ਨਾਹਨ ਦੀਆਂ ਪਹਾੜੀਆਂ ਵੱਲ ਚਲੇ ਗਏ। ਸ; ਗੁਲਾਬ ਸਿੰਘ ਨੂੰ ਗ੍ਰਿਫਤਾਰ ਕਰਕੇ ਬਹਾਦਰਸ਼ਾਹ ਦੇ ਪੇਸ਼ ਕੀਤਾ ਗਿਆ। ਲੋਹਗੜ੍ਹ ਤੇ ਸ਼ਾਹੀ ਫੌਜ ਦਾ ਕਬਜ਼ਾ ਹੋ ਗਿਆ।

ਲੋਹਗੜ੍ਹ ਤੋਂ ਨਿਕਲ ਕੇ ਬਾਬਾ ਬੰਦਾ ਸਿੰਘ ਪਠਾਨਕੋਟ ਕੋਲ ਆ ਗੱਜੇ, ਤੇ ਬਹਿਰਾਮਪੁਰ ਦੀ ਲੜਾਈ ਵਿਚ ਬਾਜੀਦ ਖਾਂ ਤੇ ਸਮਸ਼ਖਾਨ ਨੂੰ ਕਤਲ ਕੀਤਾ। ਬਹਾਦਰਸ਼ਾਹ ਵੀ ਸ਼ਾਹੀ ਸੈਨਾ ਨਾਲ ਮਗਰੇ ਮਗਰ ਆ ਰਿਹਾ ਸੀ। ਬਾਬਾ ਜੀ ਰਾਵੀ ਪਾਰ ਕਰਕੇ ਜੰਮੂ ਦੀਆਂ ਪਹਾੜੀਆਂ ਵਿਚ ਚਲੇ ਗਏ।

ਬਹਾਦਰਸ਼ਾਹ 17-18 ਫਰਵਰੀ 1712 ਨੂੰ ਲਾਹੌਰ ਵਿਖੇ ਮਰ ਗਿਆ, ਤਖਤ ਵਾਸਤੇ ਉਹਦੇ ਸ਼ਹਿਜ਼ਾਦਿਆਂ ਵਿਚ ਲੜਾਈ ਛਿੜ ਪਈ। ਅੰਤ 11 ਫਰਵਰੀ 1713 ਨੂੰ ਫਰਖਸੀਅਰ ਜਹਾਂਦਰਸ਼ਾਹ ਤੇ ਜ਼ੁਲਫਕਾਰ ਖਾਂ ਨੂੰ ਕਤਲ ਕਰਕੇ ਆਪ ਬਾਦਸ਼ਾਹ ਬਣ ਗਿਆ ਤੇ ਅਬਦੁਲ ਸਮੱਦ ਖਾਂ ਨੂੰ ਲਾਹੌਰ ਦਾ ਸੂਬੇਦਾਰ ਬਣਾਇਆ ਗਿਆ। ਏਸ ਗੜਬੜ ਵਿਚ ਬਾਬਾ ਬੰਦਾ ਸਿੰਘ ਜੀ ਨੇ ਫਿਰ ਸਢੌਰੇ ਤੇ ਕਬਜ਼ਾ ਕਰ ਲਿਆ।

**ਗੁਰਦਾਸ ਨੰਗਲ ਨੂੰ ਘੇਰਾ**—ਮਾਰਚ 1715 ਈ ਨੂੰ ਫਰੁਖਸੀਅਰ ਨੇ ਬਾਬਾ ਜੀ ਨੂੰ ਗ੍ਰਿਫਤਾਰ ਕਰਨ ਦਾ ਹੁਕਮ ਜਾਰੀ ਕੀਤਾ। ਅਬਦੁੱਲ ਸਮੱਦ ਖਾਨ ਭਾਰੀ ਫੌਜ ਲੈ ਕੇ ਬਾਬਾ ਜੀ ਨੂੰ ਫੜਨ ਲਈ ਚੜਿਆ। ਸਿੱਖ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਘਿਰ ਗਏ। ਲੱਗਭੱਗ ਅੱਠ ਮਹੀਨੇ ਘੇਰਾ ਚਲਦਾ ਰਿਹਾ।ਅੰਦਰ ਰਸਦ ਪਾਣੀ ਬਿਲਕੁਲ ਖਤਮ ਹੋ ਗਿਆ।

ਬਾਬਾ ਬਿਨੋਦ ਸਿੰਘ ਤੇ ਬਾਬਾ ਬੰਦਾ ਸਿੰਘ ਵਿਚਕਾਰ ਗੜੀ ਨੂੰ ਛਡਣ ਜਾਂ ਨਾ ਛਡਣ ਬਾਰੇ ਮਤਭੇਦ ਹੋ ਗਏ। ਬਾਬਾ ਬਿਨੋਦ ਸਿੰਘ ਗੜ੍ਹੀ ਨੂੰ ਛਡ ਕੇ ਵੈਰੀਆਂ ਨੂੰ ਚੀਰਦੇ ਦੂਰ ਨਿਕਲ ਗਏ। ਅੰਤ 7 ਦਸੰਬਰ ਸੰਨ 1715 ਈ ਸ਼ਾਹੀ ਫੌਜ ਨੇ ਗੜ੍ਹੀ ਤੇ ਕਬਜਾ ਕਰ ਲਿਆ। ਬਾਬਾ ਬੰਦਾ ਸਿੰਘ ਜੀ ਤੇ ਸਾਥੀਆਂ ਨੂੰ ਗ੍ਰਿਫਤਾਰ ਕਰ ਕੇ ਅਬਦੁਲ ਸਮੱਦ ਖਾਨ ਲਾਹੌਰ ਲੈ ਗਿਆ ਅਗੋਂ ਦਿੱਲੀ ਲੈ ਜਾਣ ਦੀ ਡਿਉਟੀ ਜ਼ਕਰੀਆਂ ਖਾਂ ਦੀ ਲੱਗੀ। ਜਲੂਸ ਦੀ ਸ਼ਕਲ ਵਿਚ ਬਾਬਾ ਜੀ ਤੇ ਸਾਥੀਆਂ ਨੂੰ ਦਿਲੀ ਲਿਆਂਦਾ ਗਿਆ। ਜਦ ਇਹ ਜਲੂਸ ਲਾਲ ਕਿਲੇ ਪੁਜਾ ਤਾਂ ਬਾਬਾ ਬੰਦਾ ਸਿੰਘ, ਸ: ਬਾਜ ਸਿੰਘ ਜੀ, ਭਾਈ ਫਤਹਿ ਸਿੰਘ ਤੇ ਹੋਰ ਆਗੂ ਸਰਦਾਰਾਂ ਨੂੰ ਮੀਰ ਆਤਿਸ਼ ਇਬਰਾਹੀਮ ਉਦੀਨਖਾਨ ਦੀ ਨਿਗਰਾਨੀ ਹੇਠ ਤ੍ਰਿਪੌਲੀਆ ਭੇਜ ਦਿਤਾ ਗਿਆ। ਬਾਕੀ ਦੇ 694 ਸਿੰਘਾਂ ਨੂੰ ਕਤਲ ਕਰਨ ਲਈ ਸ਼ਹਿਰ ਦੇ ਕੋਤਵਾਲ ਸਰਬਰਾਹ ਖਾਨ ਦੇ ਹਵਾਲੇ ਕਰ ਦਿਤਾ ਗਿਆ। ਬਾਬਾ ਬੰਦਾ ਸਿੰਘ ਤੇ ਉਹਨਾ ਦੇ 27 ਸਾਥੀਆਂ ਨੂੰ ਲਾਲ ਕਿਲੇ ਵਿਚ ਕੈਦ ਕਰ ਦਿਤਾ ਗਿਆ।

**ਸਿੰਘਾਂ ਦੀਆਂ ਸ਼ਹੀਦੀਆਂ**—5 ਮਾਰਚ 1716 ਨੂੰ ਸਿੰਘਾਂ ਦੇ ਕਤਲ ਦਾ ਕੰਮ ਸ਼ੁਰੂ ਹੋਇਆ, 100 ਸਿੰਘ ਰੋਜ਼ ਕਤਲ ਕੀਤੇ ਜਾਂਦੇ। ਸ਼ਹੀਦ ਹੋਣ ਵਾਲੇ ਹੱਸ ਕੇ ਮੌਤ ਨੂੰ ਗਲਵਕੜੀ ਪਾਉਂਦੇ। ਉਨਾਂ ਸ਼ਹੀਦ ਹੋਣ ਵਾਲਿਆਂ ਵਿਚ ਇਕ ਸਿੱਖ ਬੱਚਾ ਵੀ ਸੀ ਜਿਸ ਦੀ ਮਾਂ ਨੇ ਬਾਦਸ਼ਾਹ ਕੋਲੋਂ ਇਸ ਸ਼ਰਤ ਉਤੇ ਮਾਫੀ ਲੈ ਲਈ ਕਿ ਉਸਦਾ ਪੁਤਰ ਸਿੱਖ ਨਹੀਂ ਹੈ। ਪਰ ਸਿੱਖ ਬੱਚਾ ਇਹ ਸ਼ਰਤ ਨਾ ਮੰਨਿਆ ਤੇ ਖੁਸ਼ੀ ਨਾਲ ਸ਼ਹੀਦ ਹੋ ਗਿਆ।

**ਬਾਬਾ ਜੀ ਦੀ ਸ਼ਹੀਦੀ**—9 ਜੂਨ 1716 ਨੂੰ ਸਵੇਰ ਸਾਰ ਹੀ ਬਾਬਾ ਜੀ ਤੇ 26 ਹੋਰ ਸਾਥੀਆਂ ਨੂੰ ਕੁਤਬ ਮੀਨਾਰ ਦੇ ਕੋਲ ਖਵਾਜਾ ਕੁਤਬਦੀਨ ਬਖਤਿਆਰ ਦੇ ਰੋਜ਼ੇ ਪਾਸ ਪਹੁੰਚਾਇਆ ਗਿਆ। ਉਹਨਾਂ ਨੂੰ ਇਸਲਾਮ ਜਾਂ ਮੌਤ, ਇਕ ਨੂੰ ਚੁਣਨ ਲਈ ਕਿਹਾ ਗਿਆ। ਬਾਬਾ ਜੀ ਨੇ ਮੌਤ ਨੂੰ ਖੁਸ਼ੀ ਨਾਲ ਕਬੂਲ ਕੀਤਾ। ਉਹਨਾਂ ਦੇ 4 ਸਾਲਾਂ ਦੇ ਬੱਚੇ ਅਜੈ ਸਿੰਘ ਨੂੰ ਉਹਨਾਂ ਦੇ ਪੱਟਾਂ ਤੇ ਰੱਖਕੇ ਕਤਲ ਕੀਤਾ ਗਿਆ ਬੱਚੇ ਦਾ ਤੜਫਦਾ ਦਿਲ ਕੱਢ ਕੇ ਬਾਬਾ ਜੀ ਦੇ ਮੂੰਹ ਵਿਚ ਤੁੰਨ ਦਿਤਾ। ਪਹਿਲਾਂ ਉਹਨਾਂ ਦੀ ਸੱਜੀ ਤੇ ਫਿਰ ਖੱਬੀ ਅੱਖ ਕੱਢੀ ਗਈ ਫਿਰ ਦੋਵੇਂ ਪੈਰ ਤੇ ਦੋਵੇਂ ਹੱਥ ਵੱਢੇ ਗਏ। ਭਖਦੇ ਹੋਏ ਗਰਮ ਲੋਹੇ ਦੀਆਂ ਚਿਮਟੀਆਂ ਨਾਲ ਸਰੀਰ ਨੂੰ ਨੋਚਿਆ ਗਿਆ ਤੇ ਅੰਤ ਵਿਚ ਸਿਰ ਧੜ ਨਾਲੋਂ ਅਲੱਗ ਕਰ ਦਿਤਾ ਤੇ ਬੰਦ ਬੰਦ ਕੱਟ ਦਿਤੇ। ਬਾਬਾ ਜੀ ਤੇ ਬਾਕੀ ਸਿੰਘਾਂ ਨੂੰ ਵੀ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ।

ਬਾਬਾ ਬਾਜ ਸਿੰਘ ਨਾਮੀ ਸਿੱਖ ਨੇ ਹੱਥਾਂ ਵਿਚ ਪਈਆਂ ਹੋਈਆਂ ਬੇੜੀਆਂ ਨਾਲ ਹੀ 2-3 ਆਦਮੀ ਪਾਰ ਬੁਲਾ ਦਿਤੇ ਤੇ ਸ਼ਹੀਦੀ ਜਾਮ ਪੀਤਾ। ਇਉਂ ਗੁਰੂ ਦੁਲਾਰਿਆਂ ਨੇ ਸ਼ਹੀਦੀਆਂ ਪਾਈਆਂ ਪਰ ਕੌਮ ਦੀ ਇਜ਼ਤ ਉਤੇ ਦਾਗ ਨਹੀਂ ਲੱਗਣ ਦਿਤਾ।

ਮੁਕਦੀ ਗੱਲ ਤਾਂ ਇਹ ਹੈ ਕਿ ਬਾਬਾ ਬੰਦਾ ਸਿੰਘ ਦਸਵੇਂ ਪਾਤਸ਼ਾਹ ਦੇ ਸ਼ਾਹਕਾਰ ਸਨ। ਗੁਰੂ ਸਾਹਿਬਾਂ ਦੀ ਮਿਹਨਤ ਦਾ ਸਿੱਟਾ, ਉਨਾਂ ਦੇ ਸੁਪਨਿਆਂ ਦੀ ਮੂਰਤ। ਬਾਬਾ ਜੀ ਜਿਥੇ ਸਿਦਕੀ ਸਿੱਖ ਤੇ ਸੁਚੱਜੇ ਜੰਗੀ ਜਰਨੈਲ ਸਨ ਉਥੇ ਇਕ ਉਤਮ ਧਾਰਮਕ ਆਗੂ ਤੇ ਸੁਚੱਜੇ ਪ੍ਰਬੰਧਕ ਵੀ ਸਨ। ਜਦ ਤੱਕ ਦੁਨੀਆਂ ਰਹੇਗੀ ਤੱਦ ਤਕ ਬਾਬਾ ਜੀ ਦੀ ਅਦੁਤੀ ਸਖਸ਼ੀਅਤ ਤੇ ਸ਼ਹੀਦੀ ਸਿੱਖਾਂ ਨੂੰ ਚਾਨਣ ਮੁਨਾਰੇ ਦਾ ਕੰਮ ਦਿੰਦੀ ਰਹੇਗੀ।

—o—

# ਸ਼ਨੀਚਰਵਾਰ : ਪ੍ਰਸ਼ਾਦਿ ਛੋਲਿਆਂ ਦਾ

✠ ਗਿ: ਸੁਰਜੀਤ ਸਿੰਘ ਲਾਜਪਤ ਨਗਰ 'ਨਵੀਂ ਦਿੱਲੀ'

ਕਾਲੇ ਚਨੇ, ਉਹ ਵੀ, ਤੇਲ ਮਸਾਲਿਆਂ ਵਿਚ ਉਬਲੇ ਹੋਏ ਛੋਲੇ, ਸਚਮੁੱਚ ਬੜੀ ਸੁਆਦਲੀ ਵਸਤ ਹੈ। ਇਹਨਾਂ ਨੂੰ ਸਿੱਖ ਸੰਗਤਾਂ ਦੀ ਬੋਲੀ ਵਿਚ ਘੁੰਗਣੀਆਂ ਵੀ ਕਿਹਾ ਜਾਂਦਾ ਹੈ। ਇਹ ਘੁੰਗਣੀਆਂ ਦਾ ਪ੍ਰਸ਼ਾਦਿ ਉਚੇਚੇ ਤੌਰ ਤੇ ਜਦੋਂ ਨਗਰ ਕੀਰਤਨਾਂ ਸਮੇਂ ਸੰਗਤਾਂ ਵਿਚ ਵੰਡਿਆ ਜਾ ਰਿਹਾ ਹੋਵੇ ਤਾਂ ਇਸਦਾ ਆਨੰਦ ਹੀ ਆਪਣਾ ਹੁੰਦਾ ਹੈ। ਕੁਝ ਭੁੱਖ ਦਾ ਸਮਾਂ ਹੋਵੇ, ਕਿਸੇ ਗੁਰਦੁਆਰੇ ਵਿਚ ਜੇਕਰ ਕਿਸੇ ਸੱਜਣ ਨੇ ਸੇਵਾ ਕੀਤੀ ਹੋਵੇ ਘੁੰਗਣੀਆਂ ਦੇ ਇਸ ਪ੍ਰਸ਼ਾਦਿ ਦੀ, ਤਾਂ ਸਚਮੁੱਚ ਛਕਣ ਵਾਲਿਆਂ ਨੂੰ ਸਵਾਦ ਦੇ ਨਾਲ ਭੁੱਖ ਦੀ ਵੀ ਤਸੱਲੀ ਹੋ ਜਾਂਦੀ ਹੈ। ਕਈ ਵਾਰੀ ਭਾਂ ਕੁਝ ਸੱਜਣ ਇਸਦੇ ਨਾਲ ਪੂਰੀਆਂ ਦੀ ਸੇਵਾ ਵੀ ਕਰ ਦੇਂਦੇ ਹਨ। ਪ੍ਰਭਾਤ ਫੇਰੀਆਂ ਸਮੇਂ ਇਸ ਪ੍ਰਸ਼ਾਦਿ ਦੀ ਖਿੱਚ ਵੀ ਕੁਝ ਹੋਰ ਹੀ ਹੁੰਦੀ ਹੈ ਪਰ ਇਸ ਸਾਰੇ ਦਾ ਮਤਲਬ—ਗੁਰਦੁਆਰਿਆਂ ਵਿਚ ਨਿਯਮਾਨੁਸਾਰ ਹਰ ਸ਼ਨੀਚਰਵਾਰ ਛੋਲਿਆਂ ਦਾ ਪ੍ਰਸ਼ਾਦਿ ਨਹੀਂ—ਜੋ ਕਿ ਬਦੋਬਦੀ ਇਕ ਰਿਵਾਜ ਬਣਦਾ ਜਾ ਰਿਹਾ ਹੈ ਅਤੇ ਸਿੱਖੀ ਸਿਧਾਂਤਾਂ ਉਪਰ ਇਕ ਕਰਾਰੀ ਚੋਟ ਤੋਂ ਘੱਟ ਨਹੀਂ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ—ਪਟਨੇ ਦਾ ਜਾਗੀਰਦਾਰ ਰਾਜਾ ਫਤਹਿ ਚੰਦ ਮੈਨੀ, ਉਸਦੇ ਘਰ ਔਲਾਦ ਨਹੀਂ ਸੀ। ਹਰਮਨ ਪਿਆਰੇ ਬਾਲਕ (ਗੁਰੂ) ਗੋਬਿੰਦ ਰਾਇ ਜੀ ਆਪਣੇ ਹਾਣੀਆਂ ਸਮੇਤ ਜਦੋਂ ਖੇਡਦੇ ਹੋਏ ਉਧਰੋਂ ਲੰਘਦੇ ਤਾਂ ਰਾਣੀ ਰਾਜੇ ਦਾ ਮਨ ਉਹਨਾਂ ਦੇ ਮਨਮੋਹਣੇ ਸਰੂਪ ਨੂੰ ਦੇਖਦਾ ਹੀ ਰਹਿ ਜਾਂਦਾ। ਰਾਣੀ ਵਾਹਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦੀ ਕਿ ਉਸਦੀ ਗੋਦੀ ਵਿਚ ਵੀ ਗੋਬਿੰਦ ਰਾਇ ਵਰਗਾ ਸੁੰਦਰ ਸਲੋਨਾ ਬਾਲਕ ਖੇਡਿਆ ਕਰੇ। ਦਿਲ ਦੀ ਦਿਲ ਨੂੰ ਰਾਹਤ ਹੁੰਦੀ ਹੈ। ਅੰਤਰਜਾਮੀ ਬਾਲਕ ਗੋਬਿੰਦ, ਰਾਣੀ ਦੇ ਉਮਡਦੇ ਪਿਆਰ ਦੀ ਰਮਜ਼ ਨੂੰ ਜਾਣਦੇ ਸਨ। ਅਚਾਨਕ ਹੀ ਇਕ ਦਿਨ ਹਾਣੀਆਂ ਸਮੇਤ ਲੰਘਦੇ ਖੇਡਦੇ ਪਾਤਸ਼ਾਹ ਰਾਣੀ ਦੀ ਗੋਦ ਵਿਚ ਜਾ ਬੈਠੇ। ਰਾਣੀ ਦੀ ਖੁਸ਼ੀ ਦੀ ਹੱਦ ਨਹੀਂ ਸੀ। ਖੁਸ਼ੀ ਵਿਚ ਉੱਛਲ ਉੱਛਲ ਉਹਨਾਂ ਵਾਸਤੇ ਸੋਹਣੇ ਸੁਆਦਲੇ ਖਾਣਿਆਂ ਦਾ ਪ੍ਰਬੰਧ ਲੱਗੀ ਕਰਵਾਉਣ। ਬਾਲਕ ਗੋਬਿੰਦ ਨੇ ਵੀ ਰਾਣੀ ਨੂੰ ਮਾਂ ਵਰਗੀ ਖੁਸ਼ੀ ਬਖਸ਼ੀ ਸੀ ਅਤੇ 'ਮਾਂ' ਕਹਿਕੇ ਉਸਦੀ ਮਾਂ ਵਾਲੀ ਸਿੱਕ ਨੂੰ ਪੂਰਿਆ ਸੀ।

ਪਾਤਸ਼ਾਹ ਨੇ ਕਿਹਾ, ਮਾਂ ਕੁਝ ਨਹੀਂ ਬਣਾਉਣਾ ਸਾਨੂੰ ਭੁੱਖ ਲਗੀ ਹੈ। ਤਲੇ ਹੋਏ ਛੋਲੇ ਅਤੇ ਪੂਰੀਆਂ ਜੋ ਤਿਆਰ ਹਨ ਅਸਾਂ ਉਹੀ ਛਕਣੀਆਂ ਹਨ। ਹੁਣ ਤਾਂ ਜਦੋਂ ਵੀ ਪਾਤਸ਼ਾਹ ਨੇ ਸਾਥੀਆਂ ਸਮੇਤ ਉਥੋਂ ਨਿਕਲਣਾ ਹੁੰਦਾ ਰਾਣੀ ਉਚੇਚੇ ਤੌਰ ਤੇ ਪੂਰੀਆਂ ਘੁੰਗਣੀਆਂ ਦਾ ਲੰਗਰ ਤਿਆਰ ਕਰਵਾਉਂਦੀ। ਤਾਂ ਹੀ ਤਾਂ ਉਸ ਯਾਦ ਵਿਚ ਗੁਰਦੁਆਰਾ ਮੈਨੀ ਸੰਗਤ ਵਿਖੇ ਅੱਜ ਤੀਕ ਘੁੰਗਣੀਆਂ ਪੂਰੀਆਂ ਦਾ ਪ੍ਰਸ਼ਾਦ ਹੀ ਵੰਡਿਆ ਜਾਂਦਾ ਹੈ।

ਪਰ ਇਸ ਸਾਰੇ ਦਾ ਮਤਲਬ ਵੀ ਹਰ ਸ਼ਨੀਚਰਵਾਰ ਗੁਰਦੁਆਰਿਆਂ ਵਿਚ ਉਚੇਚੇ ਤੌਰ ਤੇ ਘੁਗਣੀਆਂ (ਛੋਲਿਆਂ) ਦਾ ਪ੍ਰਸ਼ਾਦਿ ਨਹੀਂ।

ਤਾਂ ਫਿਰ ਹਰ ਸ਼ਨੀਚਰਵਾਰ ਬਹੁਤੇ ਗੁਰਦੁਆਰਿਆਂ ਵਿਚ ਨਿਤ ਵਧਦੀ ਜਾ ਰਹੀ ਛੋਲਿਆਂ ਦੇ ਪ੍ਰਸ਼ਾਦਿ ਦੀ ਪਰਿਪਾਟੀ ਦਾ ਸਿਰਾ ਕਿਥੇ ਹੈ ਇਹ ਵਿਸ਼ਾ ਵਿਚਾਰਨ ਦਾ ਹੈ।

ਬ੍ਰਾਹਮਣ ਮੱਤ ਅਨੁਸਾਰ ਜਿਤਨੇ ਦੇਵੀ ਦੇਵਤੇ ਮਿਥੇ ਗਏ ਹਨ ਸਭ ਦਾ ਇਕ ਇਕ ਵਾਹਨ ਅਤੇ ਸਭ ਦੀ ਵਖਰੀ ਪਸੰਦ ਮਿਥੀ ਗਈ ਹੈ। ਜਿਵੇਂ ਵਿਸ਼ਨੂੰ ਦਾ ਵਾਹਨ ਗਰੁੜ, ਬ੍ਰਹਮਾ ਦਾ ਹੰਸ, ਸ਼ਿਵਜੀ ਦਾ ਚਿੱਟਾ ਬਲਦ, ਭੈਰੋਂ ਦਾ ਕਾਲਾ ਕੁੱਤਾ, ਨਰਮਦਾ ਦਾ ਮਗਰਮੱਛ, ਦੁਰਗਾ ਦਾ ਸ਼ੇਰ, ਸੀਤਲਾ ਦਾ ਖੋਤਾ ਆਦਿ। ਇਸੇ ਤਰ੍ਹਾਂ ਸਭ ਦੀ ਪਸੰਦ ਵੀ ਵੱਖਰੀ-ਵੱਖਰੀ ਮਿਥੀ ਗਈ ਹੈ ਅਤੇ ਉਹਨਾਂ ਤੋਂ ਕਾਮਨਾ ਵੀ ਵਖਰੀ ਵੱਖਰੀ ਕੀਤੀ ਗਈ ਹੈ। ਉਹਨਾਂ ਦੀ ਪੂਜਾ ਅਤੇ ਮੰਨਤ ਦੇ ਦਿਨ ਸਮੇਂ ਵੀ ਵੱਖ ਵੱਖ ਮਿਥੇ ਗਏ ਹਨ। ਮਿਸਾਲ ਵਜੋਂ ਸ਼ਨੀਚਰ ਦੇਵਤੇ ਦੀ ਪੂਜਾ ਦਾ ਦਿਨ ਸ਼ਨੀਚਰਵਾਰ ਅਤੇ ਭੇਟਾ ਮਾਂਹ, ਛੋਲੇ, ਤੇਲ ਸਰਸੋਂ ਅਤੇ ਲੋਹਾ ਅਤੇ ਉਸ ਪਾਸੋਂ

ਕਾਮਨਾ ਤਾਪ—ਕਲੇਸ਼ ਦੇ ਹਰਨ ਦੀ। ਮਹਾਬਲੀ ਹਨੂੰਮਾਨ ਦੀ ਪੂਜਾ ਦਾ ਦਿਨ ਮੰਗਲਵਾਰ, ਚੜ੍ਹਾਵਾ ਬੂੰਦੀ—ਬਰਫੀ ਅਤੇ ਕਾਮਨਾ ਬਲ ਪ੍ਰਾਪਤੀ, ਲਛਮੀ ਦੇਵੀ ਦੀ ਪੂਜਾ ਵਾਸਤੇ ਦਿਵਾਲੀ ਅਤੇ ਕਾਮਨਾ ਧੰਨ ਪ੍ਰਾਪਤੀ ਆਦਿ। ਹੋਰ ਲਵੋ ਕਰਤੇ ਦੀਆਂ ਅਨੇਕਾਂ ਦਾਤਾਂ ਅਤੇ ਸ਼ਕਤੀਆਂ ਨੂੰ ਉਹਨਾਂ ਦੀਆਂ ਸ਼ਕਤੀਆਂ ਅਨੁਸਾਰ ਵੱਖਰੇ ਵੱਖਰੇ ਦੇਵਤੇ ਮਿਥ ਲਏ ਜਿਵੇਂ ਅਗਨੀ ਵਾਸਤੇ ਅਗਨੀ ਦੇਵਤਾ, ਪਾਣੀ ਵਾਸਤੇ ਵਰਣ ਦੇਵਤਾ, ਹਵਾ ਵਾਸਤੇ ਵਾਯੂ ਦੇਵਤਾ ਆਦਿ।

ਅਸਲ ਵਿਚ ਦੇਵਤਾ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸਦੇ ਅਰਥ ਹਨ ਦੇਣ ਵਾਲਾ ਭਾਵ ਕੰਟਰੋਲਰ। ਇਕ ਕਰਤੇ ਪ੍ਰਭੂ ਬਾਰੇ ਨਾਸਮਝ ਮਨੁੱਖ, ਕਰਤੇ ਦੀਆਂ ਅਨੇਕਾਂ ਦਾਤਾਂ—ਹਵਾ, ਪਾਣੀ, ਅਗਨੀ, ਜੀਵਨ, ਮੌਤ, ਪਾਲਨਾ, ਰੰਗ, ਰੂਪ, ਤਾਕਤ ਆਦਿ ਦੇ ਅਨੇਕਾਂ ਹੀ ਦੇਣ ਵਾਲੇ ਦੇਵਤੇ ਅਥਵਾ ਕੰਟਰੋਲਰ ਮੰਨ ਬੈਠਾ ਅਤੇ ਆਪਣੇ ਇਕ ਸੱਚੇ ਪਿਤਾ ਅਕਾਲਪੁਰਖ ਨੂੰ ਨਾ ਸਮਝ ਕਰਕੇ ਅਨੇਕਾਂ ਦੀ ਪੂਜਾ ਵਿਚ ਉਲਝਦਾ ਗਿਆ ਅਤੇ ਸ਼ਰਾਰਤੀ ਲੋਕ ਆਪਣਾ ਉਲੂ ਸਿੱਧਾ ਕਰਨ ਵਾਸਤੇ ਉਸਨੂੰ ਹੋਰ ਤੇ ਹੋਰ ਉਲਝਾਂਦੇ ਗਏ। ਪੁਰਸ਼ ਵਾਚਕ ਸ਼ਕਤੀਆਂ ਨੂੰ ਉਸ ਦੇਵਤੇ ਅਤੇ ਇਸਤਰੀ ਲਿੰਗ ਸ਼ਕਤੀਆਂ ਨੂੰ ਉਸ 'ਦੇਵੀਆਂ' ਦੇ ਨਾਮ ਦਿਤੇ। ਨਤੀਜਾ ਜਿਸ ਮਨੁੱਖ ਨੇ ਅਸਲ ਵਿਚ ਪਰੋਪਕਾਰੀ ਅਤੇ ਮਨੁਖੀ ਪਿਆਰ ਵਾਲਾ ਬਨਣਾ ਸੀ ਉਹ ਆਪਣੀਆਂ ਹੀ ਕਾਮਨਾਵਾਂ ਅਤੇ ਮੰਗਾਂ ਦਾ ਗੁਲਾਮ ਬਣਦਾ-ਬਣਦਾ ਸਵਾਰਥੀ ਸੁਭਾਅ ਵਾਲਾ ਬਣਦਾ ਗਿਆ। ਨਾ ਹੀ ਉਹ ਆਪਣੇ ਮਨੁਖੀ ਫਰਜਾਂ ਨੂੰ ਹੀ ਸਮਝ ਸਕਿਆ ਅਤੇ ਨਾ ਹੀ ਆਪਣੇ ਕਰਤੇ ਵਾਹਿਗੁਰੂ ਨੂੰ ਹੀ ਸਮਝ ਸਕਿਆ।

ਦੂਜੇ ਪਾਸੇ—ਗੁਰੂ ਨਾਨਕ ਦੇ ਮੱਤ ਦਾ ਆਰੰਭ ਹੀ ੧ਓ ਤੋਂ ਹੁੰਦਾ ਹੈ। ਇਥੇ ਤਾਂ ਮੂਲ ਵਿਚ ਹੀ "ਸਾਹਿਬ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ। (ਮ: ੧ ਪੰਨਾ ੩੫੦)

ਅਵਲਿ ਅਲਹ ਨੂਰ ਉਪਾਇਆ, ਕੁਦਰਤਿ ਕੇ ਸਭ ਬੰਦੇ" (ਪੰਨਾ ੧੩੪੯)

"ਏਕ ਸਾਹਿਬ ਸਿਰਿ ਛਤੁ ਦੂਜਾ ਨਾਹਿ ਕੋਇ" (ਮ ਧ ਪੰ: ੩੮੯) ਅਤੇ

"ਸਭ ਮਹਿ ਜੋਤਿ ਜੋਤਿ ਹੈ ਸੋਇ" (ਪੰਨਾ ੧੩) ਦੀ ਗਲ ਸਮਝਾਈ ਹੈ।

ਗੁਰੂ ਪਾਤਸ਼ਾਹ ਫੈਸਲਾ ਦੇਂਦੇ ਹਨ "ਦੇਵੀ ਦੇਵਤਾ ਪੂਜੀਐ ਭਾਈ ਕਿਆ ਮਾਂਗਉ ਕਿਆ ਦੇਹਿ ॥ (ਮ: ੫ ਪੰਨਾ ੬੩੭) ਭਾਵ:—ਹੇ ਮਨੁੱਖ! ਤੂੰ ਮੰਗਦਾ ਕੁਝ ਹੋਰ ਹੈਂ ਅਤੇ ਮਿਲਦਾ ਕੁਝ ਹੋਰ ਹੈ, ਫਿਰ ਵੀ ਤੈਨੂੰ ਸਮਝ ਨਹੀਂ ਆਉਂਦੀ ਕਿ ਤੂੰ ਕਰ ਕੀ ਰਿਹਾ ਹੈਂ? ਕਿਤਨੀ ਅਜੀਬ ਗੱਲ ਹੈ ਕਿ ਸੀਤਲਾ ਦੇ ਪੁਜਾਰੀ (ਮਾਤਾ) ਸੀਤਲਾ (ਚੇਚਕ ਦੀ ਦੇਵੀ) ਦੀ ਪੂਜਾ ਕਰ—ਕਰਕੇ ਵੀ ਇਸ ਦੀ ਕਰੋਪੀ ਦਾ ਸ਼ਿਕਾਰ ਹੁੰਦੇ ਰਹੇ, ਮਹਾਮਾਰੀ ਫੈਲਦੀ ਰਹੀ ਅਤੇ ਲੱਖਾਂ ਮਰਦੇ ਰਹੇ ਪਰ ਇਸਦੀ ਕਰੋਪੀ ਨਹੀਂ ਟਲੀ। ਕੇਵਲ ਇਕ ਇੰਜੈਕਸ਼ਨ ਦੀ ਖੋਜ ਨੇ ਸੀਤਲਾ ਨੂੰ ਸਾਰੀ ਦੁਨੀਆਂ ਵਿਚੋਂ ਖਤਮ ਕਰ ਦਿਤਾ ਕਿਉਂਕਿ ਇਹ ਮਾਤਾ ਨਹੀਂ ਬਲਕਿ ਬਰਸਾਤੀ ਬਿਮਾਰੀ ਸੀ ਜਿਸ ਬਾਰੇ ਖੋਜ ਦੀ ਲੋੜ ਸੀ। ਲਛਮੀ ਦੇ ਪੁਜਾਰੀ ਹਰ ਸਾਲ ਦਿਵਾਲੀਆਂ ਮਨਾ ਮਨਾ ਕੇ ਲਛਮੀ ਦੀ ਪੂਜਾ ਕਰਦੇ ਰਹੇ, ਪਰ ਕੰਗਾਲਤਾ ਵਧਦੀ ਗਈ। ਧਨ ਤਾਂ ਅਮਰੀਕਾ ਵਰਗੇ ਉਹਨਾਂ ਦੇਸ਼ਾਂ ਵਿਚ ਵਧਦਾ ਗਿਆ ਜਿਥੇ ਧਨ ਨੂੰ ਕੋਈ 'ਲਛਮੀ ਦੇਵੀ' ਕਰਕੇ ਨਹੀਂ ਸੀ ਜਾਣਦਾ। ਸਰਸਵਤੀ ਦੇ ਪੁਜਾਰੀ ਤਾਂ ਨਿਤ ਵਹਿਮਾਂ, ਭਰਮਾਂ, ਜਹਾਲਤਾਂ ਦੀ ਅੱਗ ਵਿਚ ਸੜਦੇ ਰਹੇ, ਅਗਿਆਨਤਾ ਨਾ ਘਟੀ ਅਤੇ ਧਰਮ ਦੇ ਠੇਕੇਦਾਰ ਇਹਨਾਂ ਦਾ ਖੂਨ ਚੂਸਦੇ ਰਹੇ। ਕਰਵਾ ਚੌਥ, ਪੂਰਨਮਾਸ਼ੀ ਦੇ ਵਰਤ ਰਖਣ ਵਾਲੇ ਚੰਦਰਮਾ ਦੀ ਪੂਜਾ ਹੀ ਕਰਦੇ ਰਹਿ ਗਏ ਦੂਜੇ ਇਸ ਉਪਰ ਜਾ ਕਰਕੇ ਸੈਰਾਂ ਵੀ ਕਰ ਆਏ।

ਗੁਰਬਾਣੀ ਦਾ ਫੈਸਲਾ ਹੈ:—ਦੇਵੀ ਦੇਵਾ ਮੂਲ ਹੈ ਮਾਇਆ ॥ ਸਿੰਮ੍ਰਿਤ ਸਾਸਤ ਜਿੰਨਿ ਉਪਾਇਆ ॥ (ਮ: ੩ ਪੰ: ੧੮੭) ਭਾਵ ਇਹ ਦੇਵੀਆਂ ਦੇਵਤੇ ਕਲਪਤ ਹਨ ਅਤੇ ਮਨੁੱਖ ਨੇ ਆਪਣੀ ਮਾਇਕ (ਸੰਸਾਰਕ) ਲੋੜਾਂ ਨੂੰ ਮੁੱਖ ਰਖਕੇ ਆਪ ਹੀ ਕਲਪੇ ਹਨ। ਸਿਮਰਤੀਆਂ ਅਤੇ ਸ਼ਾਸਤਰ ਇਹਨਾਂ ਦੇ ਜਨਮਦਾਤਾ ਹਨ।

ਬਾਣੀ 'ਆਸਾ ਦੀ ਵਾਰ' ਰਾਹੀਂ ਪਾਤਸ਼ਾਹ ਸਾਨੂੰ ਰੋਜ਼ ਚੇਤੇ ਕਰਵਾਂਦੇ ਹਨ।

'ਭੈ ਵਿਚਿ ਪਵਣੁ ਵਹੈ ਸਦਵਾਉ......'

'ਭੈ ਵਿਚ ਸੂਰਜ ਭੈ ਵਿਚ ਚੰਦ......(ਪੰਨਾ ੪੬੪)

ਭਾਵ ਹੇ ਮਨੁੱਖ। ਜਿਨ੍ਹਾਂ ਸੂਰਜ, ਚੰਦ, ਹਵਾ, ਪਾਣੀ, ਦਰਿਆਵਾਂ, ਹਵਾਵਾਂ ਨੂੰ ਦੇਵਤੇ ਮੰਨ ਕੇ ਤੂੰ ਪੂਜ ਰਿਹਾ ਹੈਂ ਇਹ ਤਾਂ ਸਾਰੇ ਹੀ ਕਰਤੇ ਦੇ ਹੁਕਮ ਵਿਚ ਹਨ ਅਤੇ ਕਿਰਤਮ ਹਨ।

ਕਰਤਾ ਤਾਂ ਕੇਵਲ ਅਕਾਲ ਪੁਰਖ ਹੈ ਇਸ ਵਾਸਤੇ ਇਹਨਾਂ ਦਾ ਪੁਜਾਰੀ ਨਹੀਂ ਬਣਨਾ। ਪੂਜਾ ਕੇਵਲ ਅਕਾਲ ਪੁਰਖ ਦੀ ਹੀ ਕਰਨੀ ਹੈ। ਅਜੇਹੇ ਅਨੇਕਾਂ ਪਰਮਾਣਾਂ ਨਾਲ ਗੁਰਬਾਣੀ ਭਰਪੂਰ ਹੈ।

ਹੁਣ ਲਵੋ ਸ਼ਨੀਚਰਵਾਰ ਛੋਲਿਆਂ ਦੇ ਉਚੇਚੇ ਪ੍ਰਸ਼ਾਦਿ ਦੀ ਗੱਲ। ਬ੍ਰਾਹਮਣੀ ਵਿਸ਼ਵਾਸਾਂ ਅਨੁਸਾਰ ਸ਼ਨੀਚਰਵਾਰ, ਸ਼ਨੀ ਦੇਵਤੇ ਦੀ ਪੂਜਾ ਨਾਲ ਸੰਬੰਧਤ ਵਾਰ ਹੈ। ਸ਼ਨੀ ਦੇਵਤੇ ਦੀ ਪੂਜਾ ਵਾਸ਼ਤੇ ਮਾਂਹ ਦੀ ਦਾਲ, ਛੋਲੇ, ਤੇਲ ਸਰਸੋਂ ਅਤੇ ਲੋਹੇ ਦੀ ਭੇਟਾ ਦਾ ਵਿਧਾਨ ਹੈ। ਤਾਂ ਹੀ ਸ਼ਨੀਚਰਵਾਰ ਦੇ ਪੁਜਾਰੀ ਵੀਰ ਹਰ ਸ਼ਨੀਚਰਵਾਰ ਬ੍ਰਾਹਮਣ ਦੇਵਤੇ ਨੂੰ ਲੋਹੇ ਅਤੇ ਤੇਲ ਦਾ ਦਾਨ ਕਰਦੇ ਹਨ, ਕਈ ਸੱਜਣ ਮਾਂਹ ਅਤੇ ਛੋਲੇ ਵੀ ਦੇਂਦੇ ਹਨ। ਮੰਦਰ ਵਿਚ ਉਚੇਚੇ ਤੌਰ ਤੇ ਸ਼ਨੀ ਦੇਵਤੇ ਦੀ ਖੁਸ਼ੀ ਪ੍ਰਾਪਤ ਕਰਨ ਵਾਸਤੇ ਹਰ ਸ਼ਨੀਵਾਰ ਤੇਲ ਵਿਚ ਤੜਕੇ ਹੋਏ ਉਬਲੇ ਛੋਲੇ ਵੰਡੇ ਜਾਂਦੇ ਹਨ ਅਤੇ ਆਪਣੇ ਘਰਾਂ ਵਿਚ ਸ਼ਨੀਚਰਵਾਰ ਛੋਲਿਆਂ ਦੀ ਭਾਜੀ (ਸਬਜ਼ੀ) ਬਣਾਂਦੇ ਹਨ। ਬਦਲੇ ਵਿਚ ਮੰਗ ਕਰਦੇ ਹਨ ਕਿ ਉਹਨਾਂ ਦੇ ਕੁਲ ਵਿਚ ਬਲਾ—ਕਲੇਸ਼ ਟੱਲ ਜਾਣ ਅਤੇ ਘਰ ਵਿਚ ਬਹੁਤਾ ਧੰਨ ਆਵੇ। ਅਜੇਹੇ ਲੋਕ ਅਜੇਹੇ ਫੋਕਟ ਵਿਸ਼ਵਾਸ਼ ਦੇ ਆਸਰੇ ਇਹ ਸਾਰੀ ਖੇਡ ਕਰਦੇ ਹਨ। ਇਸਦੇ ਉਲਟ ਅਜੇਹੇ ਲੋਕੀ ਇਤਵਾਰ ਨੂੰ ਘਰਾਂ ਵਿਚ ਕਾਲੇ ਛੋਲਿਆਂ ਦਾ ਪ੍ਰਸ਼ਾਦਿ ਨਹੀਂ ਕਰਦੇ ਹਨ। ਉਹਨਾਂ ਦਾ ਵਿਸ਼ਵਾਸ਼ ਹੈ ਕਿ ਅਜੇਹਾ ਕਰਨ ਨਾਲ ਉਹਨਾਂ ਨੂੰ ਪ੍ਰਾਪਤ ਧੰਨ ਵੀ ਨੁਕਸਾਨ ਹੋ ਜਾਂਦਾ ਹੈ, ਉਹਨਾਂ ਹੱਥੋਂ ਨਿਕਲ ਜਾਂਦਾ ਹੈ।

ਵੇਖਣ ਦਾ ਵਿਸ਼ਾ ਹੈ ਕਿ ਇਹ ਸਾਰੀ ਵਿਚਾਰਧਾਰਾ ਸਿੱਖੀ ਸਿਧਾਂਤਾਂ ਦੇ ਉਲਟ ਹੈ ਅਤੇ ਸਿੱਖੀ ਵਿਸ਼ਵਾਸ, ਕਰਤੇ ਦੀ ਪੂਜਾ ਤੋਂ ਪਰੇ ਕਲਪਿਤ ਦੇਵੀ-ਦੇਵਤਿਆਂ ਦੀ ਪੂਜਾ ਨਾਲ ਸੰਬੰਧਤ ਹੈ। ਜਿਹੜੇ ਸੱਜਣ ਉਂਝ ਤਾਂ ਮੰਦਰਾਂ ਵਿਚ ਨਹੀਂ ਜਾਂਦੇ ਪਰ ਮਨ ਕਰਕੇ ਕੱਚੇ ਅਤੇ ਉਹਨਾਂ ਹੀ ਵਾਧੂ ਭੁਲੇਖਿਆਂ ਵਿਚ ਫਸੇ ਹੋਏ ਹਨ, ਅਸਲ ਵਿਚ ਉਹੀ ਇਕ ਦੂਜੇ ਦੀ ਦੇਖਾ ਦੇਖੀ ਸ਼ਨੀਚਰਵਾਰ, ਛੋਲਿਆਂ ਦਾ ਪ੍ਰਸ਼ਾਦਿ ਬਣਾ ਕਰਕੇ ਗੁਰਦੁਆਰੇ ਲੈ ਆਉਂਦੇ ਹਨ ਅਤੇ ਅੱਗੋਂ ਸਾਡੇ ਕਈ ਨਾ ਸਮਝ ਪ੍ਰਬੰਧਕ ਅਤੇ ਭਾਈ ਸਾਹਿਬਾਨ ਜਿਨ੍ਹਾਂ ਦੀ ਗੁਰਬਾਣੀ ਪਖੋਂ ਨਾ ਹੀ ਕੋਈ ਪੜ੍ਹਾਈ ਹੈ ਨਾ ਤਿਆਰੀ—ਅਰਦਾਸਾਂ ਕਰ ਕਰਵਾਕੇ ਸੰਗਤਾਂ ਵਿਚ ਇਸਨੂੰ ਵਰਤਾਉਣਾ ਸ਼ੁਰੂ ਕਰ ਦੇਂਦੇ ਹਨ। ਅਸਲ ਵਿਚ ਗੁਰੂ ਪਾਤਸ਼ਾਹ ਨੂੰ ਨਾ ਹੀ ਤਾਂ ਅਜੇਹੀ ਅਰਦਾਸ ਹੀ ਪ੍ਰਵਾਨ ਹੈ ਅਤੇ ਨਾ ਹੀ ਵਹਿਮਾਂ ਭਰਮਾਂ ਵਿਚ ਕਰਵਾਇਆ ਇਹ 'ਪ੍ਰਸ਼ਾਦਿ'।

ਗੁਰਦੁਆਰੇ ਆ ਕਰਕੇ ਤਾਂ "ਗੁਰਪ੍ਰਸਾਦਿ ਭਰਮ ਕਾ ਨਾਸ" (ਮ: ੫ ਪੰਨਾ ੨੯੪) ਹੋਣਾ ਹੈ ਨਾ ਕਿ ਵਹਿਮ ਭਰਮ ਦਾ ਪੱਕਾ ਹੋਣਾ। ਗੁਰੂ ਸਾਹਿਬ ਤਾਂ ਫੁਰਮਾਂਦੇ ਹਨ "ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥" (ਮ: ੫, ਪੰਨਾ ੮੧੯) ਸਿੱਖ ਦੀ ਅਰਦਾਸ ਕਦੇ ਬਿਰਥਾ ਨਹੀਂ ਜਾਂਦੀ ਪਰ ਸ਼ਰਤ ਹੈ ਕਿ ਸਿੱਖ, ਜਨ ਭਾਵ ਗੁਰੂ ਜੀ ਦਾ ਆਗਿਆਕਾਰੀ ਹੋਵੇ। ਆਗਿਆ ਦੇ ਉਲਟ ਚਲਣ ਵਾਲਾ 'ਜਨ' ਨਹੀਂ ਬਲਕਿ ਮਨ ਮਤੀਆ ਹੁੰਦਾ ਹੈ ਅਤੇ ਉਸਦੀ ਅਰਦਾਸ ਕਦੇ ਪ੍ਰਵਾਨ ਨਹੀਂ ਹੁੰਦੀ। ਅਜੇਹੀ ਵਹਿਮ ਭਰਮ ਆਧਾਰ ਤੇ ਕੀਤੀ ਸੇਵਾ ਨਾ ਤਾਂ ਸੰਗਤ ਦੀ ਸੇਵਾ ਹੈ ਅਤੇ ਨਾ ਹੀ ਗੁਰੂ ਜੀ ਦੀ ਕਿਉਂਕਿ "ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰੂ ਕਾ ਮਨੁ ਮੰਨੇ" (ਮ; ੪, ਪੰ: ੩੧੪) ਅਤੇ ਜਿਸ ਸੇਵਾ ਦਾ ਮਤਲਬ ਹੀ ਸਤਿਗੁਰੂ ਦੇ ਉਪਦੇਸ਼ਾਂ ਦੇ ਉਲਟ ਚਲਣਾ ਹੈ ਅਜੇਹੀ ਸੇਵਾ ਨਾਲ ਗੁਰਦੇਵ ਦਾ ਮਨ ਭਲਾ ਕਿਸ ਤਰ੍ਹਾਂ ਖੁਸ਼ ਹੋ ਸਕਦਾ ਹੈ? ਅਤੇ ਕਿਸ ਤਰ੍ਹਾਂ ਅਸੀਂ ਪਾਤਸ਼ਾਹ ਦੇ ਸਪੁੱਤਰ ਅਖਵਾ ਸਕਦੇ ਹਾਂ?

ਤਾਂ ਤੇ ਆਓ ਸੋਚੀਏ ਕੋਈ ਅਜੇਹਾ ਕਰਮ ਜੋ ਮਨਮਤ ਜਾਂ ਅਨਮਤ ਹੈ ਉਸਤੋਂ ਸੁਚੇਤ ਹੋ ਕੇ ਰਹੀਏ। ਉਚੇਚੇ ਤੌਰ ਤੇ ਸ਼ਨੀਚਰਵਾਰ ਛੋਲਿਆਂ ਦਾ ਪ੍ਰਸ਼ਾਦਿ ਕਦਾਚਿਤ ਗੁਰਦੁਆਰੇ ਦਾ ਪ੍ਰਸ਼ਾਦਿ ਨਹੀਂ ਅਤੇ ਗੁਰੂ ਪਾਤਸ਼ਾਹ ਦੇ ਹੁਕਮ ਦੇ ਉਲਟ ਸਾਡੀ ਅਗਿਆਨਤਾ ਦਾ ਸਬੂਤ ਹੈ।

—o—

ਪਿਆਰੇ ਪਾਠਕੋ!

ਸਿੱਖ ਫੁੱਲਵਾੜੀ ਦੇ ਰੈਪਰ ਤੇ ਚਿਪਕਾਏ ਗਏ ਆਪਣੇ ਪਤੇ (Address) ਨੂੰ ਧਿਆਨ ਨਾਲ ਦੇਖੋ। ਇਸ ਉਤੇ ਤੁਹਾਡਾ ਚਿਟ ਨੰਬਰ ਅਤੇ ਮੈਗਜ਼ੀਨ ਦਾ ਚੰਦਾ ਖਤਮ ਹੋਣ ਦਾ ਮਹੀਨਾ ਲਿਖਿਆ ਹੋਇਆ ਹੁੰਦਾ ਹੈ ਜਿਵੇਂ 6/92 । ਇਸ ਦਾ ਭਾਵ ਹੈ ਕਿ ਤੁਹਾਡਾ ਚੰਦਾ ਜੂਨ 92 ਤੱਕ ਹੈ। ਆਪਣਾ ਚੰਦਾ ਖਤਮ ਹੋਣ ਤੋਂ ਪਹਿਲਾਂ ਹੀ ਭੇਜ ਦੇਵੋ ਤਾਂ ਜੋ ਤੁਹਾਨੂੰ ਮੈਗਜ਼ੀਨ ਬਾਕਾਇਦਾ ਪਹੁੰਚਦਾ ਰਹੇ।

# ਟੂਣਾ ਕੌਣ ਕਰ ਗਿਐ ?

**ਸ: ਅਮਰ ਇਕਬਾਲ ਸਿੰਘ ਲੁਧਿਆਣਾ**

ਪੋਹ ਦਾ ਮਹੀਨਾ ਸੀ, ਰਾਤ ਦੇ ਨੌ ਕੁ ਵਜੇ ਦਾ ਟਾਈਮ ਸੀ। ਸਾਰੇ ਘਰ ਦੇ ਜੀਅ ਇਕੱਠੇ ਬੈਠੇ ਰੋਟੀ ਖਾ ਰਹੇ ਸਨ। ਉਸ ਦਿਨ ਮੇਰੀ ਮਾਸੀ ਜੀ ਦਾ ਲੜਕਾ ਵੀ ਸਾਡੇ ਕੋਲ ਲੁਧਿਆਣੇ ਆਇਆ ਹੋਇਆ ਸੀ। ਰੋਟੀ ਖਾਣ ਤੋਂ ਬਾਅਦ ਅਸੀਂ ਸਾਰੇ ਜਣੇ ਇਕਠੇ ਬੈਠ ਕੇ ਗੱਲਾਂ ਕਰ ਰਹੇ ਸਾਂ ਅਚਾਨਕ ਇਕ ਭਿਆਨਕ ਜਿਹੀ ਅਵਾਜ ਆਈ। ਅਸੀਂ ਸਾਰੇ ਜਣੇ ਚੁਪ ਹੋ ਗਏ। ਮੇਰੇ ਮਾਤਾ ਜੀ ਅੰਦਰੋਂ ਉੱਠ ਕੇ ਬਾਹਰ ਦੇਖਣ ਗਏ ਤਾਂ ਇਕ ਦਮ ਘਬਰਾ ਕੇ ਅਵਾਜ ਮਾਰੀ। ਅਸੀਂ ਸਾਰੇ ਬਾਹਰ ਵਿਹੜੇ 'ਚ ਆ ਗਏ। ਕੀ ਦੇਖਿਆ ਕਿ ਵਿਹੜੇ 'ਚ ਖੂਨ ਦੇ ਛਿੱਟੇ ਪਏ ਹੋਏ ਸਨ। ਅਸੀਂ ਸਾਰੇ ਜਣੇ ਘਬਰਾ ਗਏ। ਇਕ ਦਮ ਸਨਾਟਾ ਜਿਹਾ ਛਾਅ ਗਿਆ। ਸਾਰੇ ਇਕ ਦੂਜੇ ਦੇ ਮੂੰਹ ਵੱਲ ਤੇ ਕਦੀ ਵਿਹੜੇ 'ਚ ਪਏ ਖੂਨ ਦੇ ਛਿਟਿਆਂ ਵੱਲ ਤੱਕ ਰਹੇ ਸਨ। ਸਭ ਦੇ ਚਿਹਰੇ ਉਤਰੇ ਹੋਏ ਸਨ। ਅਸੀਂ ਆਪਣੀ ਗੁਆਂਢਣ ਨੂੰ ਬੁਲਾ ਕੇ ਦਿਖਾਇਆ ਜੋ ਕਿ ਇਹਨਾਂ ਚੀਜਾਂ 'ਚ ਵਿਸ਼ਵਾਸ ਰਖਦੀ ਸੀ। ਉਹ ਕਹਿਣ ਲੱਗੀ ਕਿ ਭੈਣ ਇਹ ਤਾਂ ਕਿਸੇ ਨੇ ਤੁਹਾਡੇ ਘਰ ਟੂਣਾ ਕਰ ਦਿਤਾ ਹੈ। ਅਸੀਂ ਸਾਰੇ ਜਣੇ ਹੋਰ ਘਬਰਾ ਗਏ, ਬਾਹਰੋਂ ਕੁਤਿਆਂ ਦੇ ਰੋਣ ਦੀ ਆਵਾਜ ਆ ਰਹੀ ਸੀ। ਸਾਰੇ ਜਣੇ ਵਾਹਿਗੁਰੂ-ਵਾਹਿਗੁਰੂ ਕਰਨ ਲਗ ਪਏ ਤੇ ਸਾਰੇ ਵਿਹੜੇ ਨੂੰ ਪਾਣੀ ਨਾਲ ਧੋਤਾ ਤੇ ਫਿਰ ਜਲ ਛਿੜਕਿਆ (ਜਿਹੜਾ ਸੰਤਾਂ ਨੇ ਦਿਤਾ ਹੋਇਆ ਸੀ) ਸਾਡੀ ਸਾਰੀ ਰਾਤ ਸੋਚਾਂ ਵਿਚ ਨਿਕਲ ਗਈ। ਪਤਾ ਨਹੀਂ ਕਿਹੜੇ ਵੇਲੇ ਦਿਨ ਚੜ ਆਇਆ, ਸਵੇਰੇ ਉਠ ਕੇ ਜਦੋਂ ਅਸੀਂ ਬਾਹਰਲਾ ਦਰਵਾਜਾ ਖੋਲਿਆ ਤਾਂ ਬੂਹੇ ਅਗੇ ਹੱਡੀਆਂ ਦਾ ਢੇਰ ਪਿਆ ਸੀ, ਸਾਰੇ ਘਰ ਦੇ ਜੀਆਂ ਦਾ ਖੂਨ ਸੁੱਕਣਾ ਸ਼ੁਰੂ ਹੋ ਗਿਆ।

ਘਰ ਦਿਆਂ ਨੇ ਕਿੱਕਰਾਂ ਵਾਲੇ ਸਾਧ ਨੂੰ ਬੁਲਾ ਕੇ ਸਾਰੀ ਕਹਾਣੀ ਦੱਸੀ ਤਾਂ ਫਿਰ ਉਹ ਸਾਧ ਅੱਧਾ ਕੁ ਘੰਟਾ ਵਿਹੜੇ 'ਚ ਧੂਣੀ ਲਾਈ ਸਮਾਧੀ ਲਾ ਕੇ ਬੈਠਾ ਰਿਹਾ। ਅੱਧੇ ਘੰਟੇ ਮਗਰੋਂ ਅੱਖਾਂ ਖੋਹਲ ਕੇ ਕਹਿਣ ਲੱਗਾ ਕਿ ਤੁਹਾਡੇ ਘਰ 'ਚ ਕਿਸੇ ਨੇ ਚੁੜੇਲ ਛਡੀ ਹੈ ਜੋ ਕਿ ਤੁਹਾਡੇ ਘਰ ਨੂੰ ਨਸ਼ਟ ਕਰ ਦੇਵੇਗੀ। ਘਰ ਦੇ ਮੈਂਬਰ ਉਸ ਸਾਧ ਦੇ ਚਰਨੀਂ ਪੈ ਗਏ, ਬਾਬਾ ਜੀ ਸਾਨੂੰ ਕਿਸੇ ਤਰ੍ਹਾਂ ਬਚਾਉ, ਇਸ ਚੰਦਰੀ ਚੁੜੇਲ ਤੋਂ ਸਾਡਾ ਪਿਛਾ ਛੁਡਾਉ। ਸਾਧ ਨੇ ਸਾਨੂੰ ਦਿਲਾਸਾ ਦਿੰਦੇ ਕਿਹਾ ਆਪ ਫਿਕਰ ਨਾ ਕਰੋ ਉਸ ਨੇ ਇਕ ਕੰਬਲ, 1 ਕਿਲੋ ਦੇਸੀ ਘਿਉ, ਕਿਲੋ ਮਾਂਹ ਤੇ 250 ਰੁਪੈ ਨਗਦੀ ਲੈ ਕੇ ਸਾਰੇ ਘਰ ਦੇ ਦੁਆਲੇ ਸੋਟੀ ਘੁੰਮਾ ਦਿੱਤੀ। ਹੁਣ ਤੁਹਾਡਾ ਘਰ ਕੀਲ ਦਿਤਾ ਹੈ ਤੇ ਉਹ ਸਾਧੂ ਇਕ ਧੂਫ ਦੀ ਡਬੀ ਵਿਚ ਕੁਝ ਫੂਕਾਂ ਮਾਰ ਕੇ ਦੇ ਗਿਆ ਕਿ ਰੋਜ ਸਵੇਰੇ ਉਠ ਕੇ ਇਹ ਧੂਫ ਧੁਖਾਉਣੀ ਹੈ, ਅਸੀਂ ਉਸ ਤਰ੍ਹਾਂ ਹੀ ਕੀਤਾ।

ਚੌਥੇ ਪੰਜਵੇਂ ਦਿਨ ਫਿਰ ਉਹੀ ਗੱਲ ਕਿ ਵਿਹੜੇ ਵਿਚ ਕਿਸੇ ਮਰੇ ਹੋਏ ਪੰਛੀ ਦੇ ਖੰਭ ਖਿਲਰੇ ਪਏ ਸਨ ਤੇ ਖੂਨ ਡੁਲਿਆ ਪਿਆ ਸੀ। ਘਰ ਦੇ ਉੱਚੀ-ਉੱਚੀ ਗੁਆਂਢੀਆਂ ਨੂੰ ਗਾਲਾਂ ਕੱਢਣ ਲੱਗ ਪਏ। ਉਸ ਦਾ ਬੇੜਾ ਗਰਕ ਹੋ ਜਾਵੇ ਜਿਸ ਨੇ ਸਾਡੇ ਘਰ 'ਚ ਟੂਣਾ ਕੀਤਾ ਹੈ, ਉਸ ਦਾ ਕੱਖ ਨਾ ਰਹੇ, ਉਸ ਨੂੰ ਰੱਬ ਦੀ ਮਾਰ ਪਵੇ......।

ਘੰਟਾ ਕੁ ਗਾਲਾਂ ਕੱਢਣ ਮਗਰੋਂ ਆਂਢੀ ਗੁਆਂਢੀ ਵੀ ਇਕਠੇ ਹੋਣੇ ਸ਼ੁਰੂ ਹੋ ਗਏ। ਕਿਸੇ ਨੇ ਕੁਝ ਕਿਹਾ ਕਿਸੇ ਨੇ ਕੁਝ ਬੱਸ ਫਿਰ ਕੀ ਸੀ, ਘਰ ਦਿਆਂ ਉਪਰ ਇਹੀ ਭੂਤ ਸਵਾਰ ਹੋ ਗਿਆ ਕਿ ਕਿਸੇ ਨੇ ਟੂਣਾ ਕੀਤਾ ਹੈ।

ਘਰ ਦਿਆਂ ਨੂੰ ਬਥੇਰਾ ਸਮਝਾਇਆ, ਘਰ ਘਰ ਦੇ ਅਨਪੜ੍ਹ ਹੋਣ ਕਰਕੇ ਕਿਥੇ ਮੰਨਣ, ਬਾਪੂ ਮੇਰਾ ਮੇਰੇ ਮਗਰ ਪੈ ਗਿਆ ਕਾਕਾ ਚੁੱਪ ਕਰਕੇ ਬੈਠ ਜਾ। ਇਹ ਭੂਤਾਂ ਚੁੜੇਲਾਂ ਐਵੇਂ ਨਹੀਉਂ ਬਣੀਆਂ, ਤੈਨੂੰ ਕੀ ਪਤਾ ਏ, ਅਸੀਂ ਬਹੁਤ ਕੁਝ ਵੇਖਿਆ ਏ, ਬਸ ਫਿਰ ਕੀ ਸੀ ! ਕਦੇ ਕਿਸੇ ਪੰਡਤ ਕੋਲ ਕਦੇ ਕਿਸੇ ਸੰਤ ਕੋਲ। ਜਿਵੇਂ ਜਿਵੇਂ ਕਿਸੇ ਨੇ ਦਸਿਆ ਜਾ ਜਾ ਕੇ ਪੁਛਾਂ ਵੀ ਪੁਆਈਆਂ ਕਿਸੇ ਨੇ ਕੁਝ ਆਖਿਆ ਤੇ ਕਿਸੇ ਨੇ ਕੁਝ। ਅਸਲ ਗੱਲ ਕੀ ਸੀ, ਮੈਂ ਸੋਚਿਆ, ਪਰ ਕੁਝ ਵੀ ਪਤਾ ਨਹੀਂ ਲੱਗਾ। ਮੈਂ ਆਪਣੇ ਗੁਆਂਢੀ ਕੋਲ ਗਿਆ ਜੋ ਕਿ ਗੁਰਮੁਖ ਪਿਆਰਾ ਰੋਜ਼ ਗੁਰਦੁਆਰੇ ਜਾਂਦਾ ਹੁੰਦਾ ਸੀ ਮੈਂ ਉਸ ਗੁਰਮੁਖ ਪਿਆਰੇ ਨੂੰ ਜਾ ਕੇ ਸਾਰੀ ਗੱਲ ਦਸੀ ਜੋ ਸਾਡੇ ਨਾਲ ਵਾਪਰੀ ਸੀ। ਉਹ ਵੀ ਸੋਚਾਂ 'ਚ ਡੁੱਬ ਗਿਆ ਤੇ ਅਸੀਂ ਕੁਝ ਸੋਚ ਹੀ ਰਹੇ ਸਾਂ ਅਚਾਨਕ ਹੀ ਮਿਆਊਂ-ਮਿਆਊਂ ਦੀ ਆਵਾਜ ਆਈ। ਇਹ ਆਵਾਜ਼ ਉਹਨਾਂ ਦੇ ਘਰ ਵਿਚ ਰੱਖੀ ਹੋਈ ਬਿਲੀ ਦੀ ਸੀ। ਸਾਡੇ ਦੇਖਦਿਆਂ ਹੀ ਉਸ ਬਿੱਲੀ ਨੇ ਮੋਟਾ ਸਾਰਾ ਚੂਹਾ ਮੂੰਹ 'ਚ ਦਬੋਚ ਲਿਆ ਤੇ ਦੰਦਾਂ ਨਾਲ

ਜੌਂਕੜ ਕੇ, ਕੋਠੇ ਤੇ ਚੜ ਗਈ । ਮੈਂ ਉਸ ਗੁਰਮੁਖ ਪਿਆਰੇ ਨੂੰ ਫਤਹਿ ਬੁਲਾ ਕੇ ਘਰ ਵਾਪਸ ਪਰਤ ਆਇਆ । ਘਰ ਆ ਕੇ ਕੀ ਦੇਖਿਆ ਕਿ ਅੱਜ ਫਿਰ ਵਿਹੜੇ ਵਿਚ ਖੂਨ ਦੇ ਛਿਟੇ ਪਏ ਹੋਏ ਸਨ ਘਰ ਦੇ ਸਾਰੇ ਜੀਅ ਸਹਿਮੇ ਤੇ ਡਰੇ ਹੋਏ ਕੰਧ ਨਾਲ ਲਗ ਕੇ ਖਲੋਤੇ ਸਨ । ਬਾਪੂ ਮੇਰਾ ਕਿਸੇ ਸਾਧ ਨੂੰ ਬੁਲਾਣ ਵਾਸਤੇ ਗਿਆ ਹੋਇਆ ਸੀ, ਇੰਨੇ ਨੂੰ ਉਹੀ ਬਿੱਲੀ ਮਿਆਉਂ-ਮਿਆਉਂ ਕਰਦੀ ਸਾਡੇ ਕੋਠੇ ਤੋਂ ਦੂਜੇ ਕੋਠੇ ਵੱਲ ਚਲੀ ਗਈ, ਮੈਂ ਇਕ ਦਮ ਦੌੜ ਕੇ ਕੋਠੇ ਤੇ ਚੜ੍ਹ ਗਿਆ, ਆਸੇ ਪਾਸੇ ਵੇਖਿਆ, ਇਕ ਖੂੰਜੇ ਕੁਝ ਖੂਨ ਡੁਲਿਆ ਪਿਆ ਤੇ ਬਦਬੂ ਆ ਰਹੀ ਸੀ । ਮੈਂ ਸਮਝ ਗਿਆ ਕਿ ਇਹੀ ਬਿੱਲੀ ਟੂਣਾ ਕਰਕੇ ਜਾਂਦੀ ਹੈ, ਮੈਂ ਉਸ ਗੁਰਮੁਖ ਪਿਆਰੇ ਨੂੰ ਘਰ ਬੁਲਾ ਕੇ ਸਾਰੀ ਗਲ ਦਸੀ । ਸਾਡਾ ਦੋਨਾਂ ਦਾ ਹਾਸਾ ਨਿਕਲ ਗਿਆ, ਪਰ ਵਿਚੋਂ ਕਿਸੇ ਜੀਅ ਨੇ ਟੋਕਦਿਆਂ ਕਿਹਾ ਕਿ ਜਿਹੜੇ ਮਰੇ ਹੋਏ ਪੰਛੀ ਦੇ ਖੰਭ ਆਏ ਸੀ ਉਹ ਕਿਥੋਂ ਆਏ ਸਨ ਅਸੀਂ ਕੁਝ ਗੰਭੀਰ ਹੋ ਕੇ ਸੋਚਣ ਲੱਗੇ ਤਾਂ ਉਹ ਗੁਰਮੁਖ ਪਿਆਰਾ ਇਕ ਦਮ, ਜਿਵੇਂ ਉਸ ਨੂੰ ਕੁਝ ਯਾਦ ਆਇਆ ਹੋਵੇ, ਕਹਿਣ ਲੱਗਾ ਕਿ ਮੇਰੀ ਪਰਸੋਂ ਜੀਤੇ ਨਾਲ ਲੜਾਈ ਇਸੇ ਗੱਲ ਦੀ ਹੋਈ ਸੀ ਕਿ ਸਾਡੀ ਬਿੱਲੀ ਉਹਨਾਂ ਦਾ ਪਾਲਿਆ ਹੋਇਆ ਚੂਹਾ ਮਾਰ ਕੇ ਖਾ ਗਈ, ਇਹ ਖੰਭ ਉਸ ਚੂਹੇ ਦੇ ਸਨ ਸਾਡਾ ਇਕ ਵਾਰੀ ਫਿਰ ਦੋਨਾਂ ਦਾ ਹਾਸਾ ਨਿਕਲ ਗਿਆ, ਇੰਨੇ ਨੂੰ ਬਾਪੂ ਹੁਰੀਂ ਵੀ ਟਿੱਲੇ ਵਾਲੇ ਸੰਤ ਨੂੰ ਨਾਲ ਲੈ ਕੇ ਆ ਗਏ, ਅਸੀਂ ਉਨ੍ਹਾਂ ਨੂੰ ਕਿਹਾ ਕਿ ਅਸੀਂ ਭੂਤ ਫੜ ਲਿਆ ਹੈ ਤੇ ਉਸ ਨੇ ਸਾਨੂੰ ਕਿਹਾ ਕਿ ਮੈਂ ਤੁਹਾਡੇ ਘਰ ਵਿਚ ਬੈਠ ਕੇ ਟਿਲੇ ਵਾਲੇ ਸੰਤਾਂ ਦਾ ਖੂਨ ਚੂਸਣਾ ਹੈ । ਇੰਨੇ ਸ਼ਬਦ ਸੁਣਦੇ ਸਾਰ ਹੀ ਟਿਲੇ ਵਾਲਾ ਸੰਤ ਆਪਣੀ ਖੂੰਡੀ ਛੱਡ ਕੇ ਭੂਤ-ਭੂਤ ਕਰਦਾ ਦੌੜ ਗਿਆ, ਅਸੀਂ ਸਾਰੇ ਜਣੇ ਇਹ ਤਮਾਸ਼ਾ ਜਿਹਾ ਵੇਖਦੇ ਰਹਿ ਗਏ ।

ਸੋ ਪਾਠਕ ਜਨੋਂ ! ਅੱਜ ਦਾ ਸਮਾਜ ਇਹੋ ਜਿਹੇ ਅੰਧ ਵਿਸ਼ਵਾਸ਼ਾਂ ਵਿਚ ਅਜੇ ਵੀ ਫਸਿਆ ਹੋਇਆ ਹੈ । ਪੜ੍ਹੇ ਲਿਖੇ ਹੋਣ ਦੇ ਬਾਵਜੂਦ ਵੀ ਅਸੀਂ ਅਨਪੜ੍ਹ ਸੰਤਾਂ ਸਾਧਾਂ ਦੇ ਚੱਕਰਾਂ 'ਚ ਫਸੇ ਹੋਏ ਹਾਂ ।

ਜੇ ਗੁਰੂ ਦੇ ਗਿਆਨ ਦੀ ਸੋਝੀ ਹੋ ਜਾਏ, ਮਨ ਗੁਰ-ਬਾਣੀ ਤੋਂ ਸੇਧ ਲਵੇ ਤਾਂ ਇਹੋ ਜਿਹੇ ਅੰਧ ਵਿਸ਼ਵਾਸਾਂ, ਭਰਮਾਂ ਤੇ ਭੇਖੀ ਸਾਧੂ ਸੰਤਾਂ ਤੋਂ ਬਚਿਆ ਜਾ ਸਕਦਾ ਹੈ ।

—o—

# ਕਪੂਰਥਲਾ ਵਿਖੇ ਬੱਚਿਆਂ ਦੀਆਂ ਫ੍ਰੀ ਧਾਰਮਿਕ ਕਲਾਸਾਂ

ਸਿੱਖ ਮਿਸ਼ਨਰੀ ਕਾਲਜ ਦੇ ਸ਼ਰਕਲ ਕਪੂਰਥਲਾ ਵੱਲੋਂ ਕਪੂਰਥਲਾ ਸ਼ਹਿਰ ਵਿਚ ਹੇਠ ਲਿਖੇ ਅਨੁਸਾਰ ਫ੍ਰੀ ਗੁਰਮਤਿ ਕਲਾਸਾਂ ਲਗਾਈਆਂ ਜਾ ਰਹੀਆਂ ਹਨ । ਇਹਨਾਂ ਕਲਾਸਾਂ ਵਿਚ ਤੀਸਰੀ ਕਲਾਸ ਤੋਂ ਲੈ ਕੇ +2 ਤੱਕ ਦੇ ਵਿਦਿਆਰਥੀ ਦਾਖਲਾ ਲੈ ਸਕਦੇ ਹਨ ।

| | | | |
|---|---|---|---|
| 1. | ਹਰ ਸ਼ਨੀਵਾਰ | ਸ਼ਾਮ 3 ਤੋਂ 5 ਵਜੇ ਤੱਕ | ਗੁਰਦੁਆਰਾ ਦੇਵੀ ਤਾਲਾਬ |
| 2. | ,, ,, | ਸਵੇਰੇ 8 ਤੋਂ 9 ,, ,, | ਮਿੰਟਗੁਮਰੀ ਗੁਰੂ ਨਾਨਕ ਮਾਡਲ ਸਕੂਲ |
| 3. | ਹਰ ਐਤਵਾਰ | ਸ਼ਾਮ 3 ,, 5 ,, ,, | ਗੁਰਦੁਆਰਾ ਮੁਹੱਬਤ ਨਗਰ |
| 4. | ,, ,, | ,, ,, ,, ,, ,, ,, | ਗੁਰਦੁਆਰਾ ਸ੍ਰੀ ਸਿੰਘ ਸਭਾ, ਲਾਹੌਰੀ ਗੇਟ |
| 5. | ,, ,, | ,, ,, ,, ,, ,, ,, | ਗੁਰਦੁਆਰਾ ਸ੍ਰੀ ਕਲਗੀਧਰ ਸਿੰਘ ਸਭਾ, ਮੁਹੱਲਾ ਹਕੀਮ ਜ਼ਾਫਰ ਅਲੀ |
| 6. | ,, ,, | ,, ,, ,, ,, ,, ,, | ਗੁਰਦੁਆਰਾ ਨਿਹੰਗ ਸਿੰਘਾਂ, ਪੁਰਾਣੀ ਸਬਜ਼ੀ ਮੰਡੀ |
| 7. | ,, ਮੰਗਲਵਾਰ | ,, $5\frac{1}{2}$ ,, 7 ,, ,, | ਗੁਰਦੁਆਰਾ ਅਸ਼ੋਕ ਵਿਹਾਰ ਕਲੋਨੀ, ਸਰਕੂਲਰ ਰੋਡ |

**ਸਮੂਹ ਸੰਗਤਾਂ ਨੂੰ ਬਨਤੀ ਕੀਤੀ ਜਾਂਦੀ ਹੈ ਕਿ ਉਕਤ ਗੁਰਮਤਿ ਕਲਾਸਾਂ ਵਿਚ ਆਪਣੇ ਬੱਚਿਆਂ ਨੂੰ ਜਲਦੀ ਤੋਂ ਜਲਦੀ ਦਾਖਲ ਕਰਵਾ ਕੇ ਲਾਭ ਉਠਾਉ ਜੀ ।**

# ਲਾਹੌਰ

ਸ: ਕਰਤਾਰ ਸਿੰਘ 'ਬਲੱਗਣ'

ਲਿਖਿਆ ਹੋਇਆ ਇਤਿਹਾਸ ਦੇ ਪੰਨਿਆਂ ਤੇ,
ਦਿਸਦੇ ਜਦੋਂ ਲਾਹੌਰ ਦਾ ਨਾਂ ਮੈਨੂੰ ।
ਤੱਤੀ ਨਰਕ ਦੀ ਅੱਗ ਤੋਂ ਭਾਸਦੀ ਏ,
ਉਹ ਠੰਡੜੀ ਤੇ ਗੂਹੜੀ ਛਾਂ ਮੈਨੂੰ ।

ਉਹਦੇ ਰੁੱਖ ਬੂਟੇ ਧੁਖਦੇ ਜਾਪਦੇ ਨੇ,
ਸੜਦੇ ਜਾਪਦੇ ਬਾਗ਼ ਸੁਆਹ ਮੈਨੂੰ ।
ਪੱਤਣ ਰਾਵੀ ਦੇ ਅੱਗ ਉਗਲੱਦੇ ਨੇ,
ਭੱਠੀ ਬਣੀ ਜਾਪੇ ਹਰ ਇਕ ਥਾਂ ਮੈਨੂੰ ।

ਨਾਮ ਉਸਦਾ ਬੁਲ੍ਹਾਂ ਤੇ ਪਾਏ ਛਾਲੇ,
ਅੱਖਰ ਉਸਦੇ ਜੀਭ ਨੂੰ ਲਾਸਦੇ ਨੇ ।
ਮਹਿਲ ਮਾੜੀਆਂ ਗਲੀ ਬਾਜ਼ਾਰ ਮੈਨੂੰ,
ਤੱਤੀ ਤਵੀ ਦੇ ਵਾਂਗਰਾਂ ਭਾਸਦੇ ਨੇ ।

ਉਹਦੇ ਕਿਲ੍ਹੇ ਦੀਆਂ ਕੰਧਾਂ ਹੇਠ ਹੁਣ ਵੀ,
ਪਲਦਾ ਜ਼ੁਲਮ ਤੇ ਜਬਰ ਮੈਂ ਵੇਖਦਾ ਹਾਂ ।
ਉਹਦੇ ਮਸਜਿਦਾਂ, ਮੰਦਰਾਂ, ਹੁਜਰਿਆਂ ਵਿਚ,
ਬਣਦੇ ਤੇਗ਼ ਤੇ ਤਬਰ ਮੈਂ ਵੇਖਦਾ ਹਾਂ ।

ਓਥੇ ਸ਼ੇਰ ਰਣਜੀਤ ਦੀ ਮੜ੍ਹੀ ਲਾਗੇ,
ਬਣੀ ਅਦਲ ਦੀ ਕਬਰ ਮੈਂ ਵੇਖਦਾ ਹਾਂ ।
ਹੌਕੇ ਲੈਂਦਾ ਮਾਸੂਮ ਨੂੰ ਵੇਖਦਾ ਹਾਂ,
ਕਿਤੇ ਸਹਿਮਿਆਂ ਸਬਰ ਮੈਂ ਵੇਖਦਾ ਹਾਂ ।

ਏਸ ਸ਼ਹਿਰ ਦਾ ਘੁਗ ਇਨਸਾਫ਼ ਮੈਨੂੰ,
ਵੱਸਦੇ ਪਿੰਡ ਉਜਾੜਦਾ ਜਾਪਦਾ ਏ ।
ਥਾਂ ਚਾਨਣ ਦੀ ਏਥੋਂ ਦਾ ਹਰ ਦੀਵਾ,
ਲਾਂਬੂ ਲਾ ਕੇ ਸਾੜਦਾ ਜਾਪਦਾ ਏ ।

ਚਿੱਟੇ ਦਿਨ ਇਸ ਵੱਸਦੇ ਸ਼ਹਿਰ ਅੰਦਰ,
ਤਪਦੀ ਤਵੀ ਤੇ ਚਾੜ੍ਹਿਆ ਗਿਆ ਕੋਈ ।
ਵਗਦੀ ਰਾਵੀ ਦੇ ਠੰਡਿਆਂ ਪੱਤਣਾਂ ਤੇ,
ਸੜਦੇ ਪਾਣੀ ਵਿਚ ਕਾੜ੍ਹਿਆ ਗਿਆ ਕੋਈ ।

ਇਥੇ ਨਜ਼ਰਬਾਜ਼ੀ ਬਿਟ ਬਿਟ ਰਹੇ ਵੇਂਹਦੇ,
ਆਲੂ ਵਾਂਗ ਜਦ ਰਾੜ੍ਹਿਆ ਗਿਆ ਕੋਈ ।
ਸੜ ਗਈ ਸੜਨ ਜੋਗੀ ਜੀਭ ਸਾਰਿਆਂ ਦੀ,
ਪਾ ਪਾ ਰੇਤ ਜਦ ਸਾੜਿਆ ਗਿਆ ਕੋਈ ।

ਬੇਗੁਨਾਹ ਦੀਆਂ ਹੱਸਦੀਆਂ ਅੱਖੀਆਂ ਤੋਂ,
ਕਿਸੇ ਅੱਖ ਨੇ ਹੰਝੂ ਵੀ ਵਾਰਿਆ ਨਾ ।
ਗੱਲਾਂ ਹੋਰ ਛੱਡੋ, ਮੀਆਂ ਮੀਰ ਬਾਝੋਂ,
ਕਿਸੇ, ਹਾਏ ! ਦਾ ਨਾਹਰਾ ਵੀ ਮਾਰਿਆ ਨਾ ।

ਮੈਂ ਇਹ ਮੰਨਦਾ ਹਾਂ ਏਸ ਜੂਹ ਅੰਦਰ,
ਕੋਈ ਨੇਕ ਤੇ ਕੋਈ ਬੇਬਾਕ ਵੀ ਸੀ ।
ਪੰਜੇ ਉਂਗਲਾਂ ਹੋਣ ਨਾ ਇਕ ਜਿਹੀਆਂ,
ਜੇ ਪਲੀਤ ਕੋਈ, ਤਾਂ ਕੋਈ ਪਾਕ ਵੀ ਸੀ ।

ਸੀਰਾਂ ਫੁਟੀਆਂ ਵੇਖ ਮਾਸੂਮ ਦੀਆਂ,
ਹੋਇਆ ਕਾਲਜਾ ਕਈਆਂ ਦਾ ਚਾਕ ਵੀ ਸੀ ।
ਹੈਸਨ ਬੜੇ ਵਿਰੋਧੀ ਮਨੁੱਖਤਾ ਦੇ,
ਐਪਰ ਕਈਆਂ ਦਾ ਉੱਚਾ ਇਖਲਾਕ ਵੀ ਸੀ ।

ਐਪਰ ਦੀਵੇ ਤੇ ਵੇਖ ਪਤੰਗਾ ਸੜਦਾ,
ਅੱਖਾਂ ਝੁਕਦੀਆਂ ਚਿਤ ਸਹਾਰਦਾ ਨਹੀਂ ।
(ਯਾਰੋ) ਬੰਦਾ ਰੱਬ ਦਾ ਉਹਨੂੰ ਮੈਂ ਕਿਵੇਂ ਆਖਾਂ,
(ਜੋ) ਬੰਦਾ ਸੜੇ ਤੇ ਹੌਕਾ ਵੀ ਮਾਰਦਾ ਨਹੀਂ ।

ਸੱਸੀ ਸੜੀ ਜੇ ਥਲਾਂ ਵਿਚ ਯਾਰ ਪਿਛੇ,
ਏਸ ਸ਼ਹਿਰ ਨੇ ਕਿੱਸੇ ਮਸ਼ਹੂਰ ਕਰ ਲਏ ।
ਓਸ ਕੁੜੀ ਦੇ ਲਾਡਲੇ ਵੈਣ ਸੁਣ ਸੁਣ,
ਸੜ ਸੜ ਕਈਆਂ ਨੇ ਚਿਤ ਮਨੂਰ ਕਰ ਲਏ ।

ਕਚੇ ਘੜੇ ਤੇ ਕੜ੍ਹ ਕੇ ਝਨਾਂ ਤਰਦੀ,
ਮੂਰਖ ਕੁੜੀ ਦੇ ਅਮਲ ਮਨਜ਼ੂਰ ਕਰ ਲਏ ।
ਪੜ੍ਹ ਪੜ੍ਹ ਰੋਣ ਲੱਗੀ ਉਹਦੇ ਕਾਰਨਾਮੇ,
ਆਖਣ ਯਾਰ ਉਸ ਇਸ਼ਕ ਦੇ ਪੂਰ ਕਰ ਲਏ ।

(ਪਰ) ਤਪਦੀ ਰੇਤ ਵਿਚ ਵੇਖ ਕੇ ਰੱਬ ਸੜਦਾ,
ਹੋਇਆ ਕਿਸੇ ਨੂੰ ਵੀ ਏਥੇ ਦੁੱਖ ਨਹੀਂ ਸੀ ।
ਤਰਦਾ ਉਬਲਦੇ ਨੀਰ ਵਿਚ ਰਹੇ ਵੇਂਹਦੇ,
ਏਸ ਸ਼ਹਿਰ ਵਿਚ ਕੋਈ ਮਨੁੱਖ ਨਹੀਂ ਸੀ ।

ਵੇਖੋ ਪੋਥੀਆਂ ਫੋਲ ਇਤਿਹਾਸ ਦੀਆਂ,
ਬੋਲ ਬੋਲ ਸਭੇ ਇਹੋ ਕਹਿੰਦੀਆਂ ਨੇ।
ਜਿਨ੍ਹਾਂ ਆਹਲਣਾਂ ਸਿਦਕ ਦਾ ਝੱਲਿਆ ਨਾ,
ਏਸ ਸ਼ਹਿਰ ਵਿਚ (ਉਹ) ਬਿਜਲੀਆਂ ਰਹਿੰਦੀਆਂ ਨੇ।

ਬਣੀਆਂ ਜਿਹੜੀਆਂ ਸਿਖੀ ਦੇ ਕਾਲਜੇ ਲਈ,
ਉੱਸਲਵੱਟ ਛੁਰੀਆਂ ਏਥੇ ਲੈਂਦੀਆਂ ਨੇ।
ਮੁਢੋਂ ਲਾਗ ਇਖ਼ਲਾਕ ਮਨੁੱਖਤਾ ਨੂੰ,
ਏਸ ਸ਼ਹਿਰ ਵਿਚੋਂ ਬਿੱਜਾਂ ਪੈਂਦੀਆਂ ਨੇ।

ਏਥੇ ਪਲਚੀ ਸੀ ਤਾਣੀ ਪੰਜਾਬੀਆਂ ਦੀ,
ਪੇਟਾ ਕਿਸੇ ਪਾਸੇ ਤਾਣਾ ਕਿਸੇ ਪਾਸੇ।
ਸਿੱਖ ਰਾਜ ਦਾ ਖਿੰਡਿਆ ਬੋਹਲ ਏਥੇ,
ਦਾਣਾ ਕਿਸੇ ਪਾਸੇ ਦਾਣਾ ਕਿਸੇ ਪਾਸੇ।

ਮੇਰੀ ਕੌਮ ਵਿਚ ਜਦੋਂ ਤਕ ਜ਼ਿੰਦਗੀ ਏ,
ਅੱਖਾਂ ਖ਼ੂਨ ਵਗਾਂਦੀਆਂ ਰਹਿਣਗੀਆਂ।
ਅਰਜਨ ਗੁਰੂ ਦੇ ਬੂਹੇ ਦੀ ਦੀਦ ਖ਼ਾਤਰ,
ਓਥੇ ਸੰਗਤਾਂ ਜਾਂਦੀਆਂ ਰਹਿਣਗੀਆਂ।

ਉਹ ਰੇਤ ਤਪਦੀ ਸਦਾ ਅੱਖੀਆਂ ਵਿਚ,
ਸੁਰਮਾ ਜਾਣਕੇ ਪਾਂਦੀਆਂ ਰਹਿਣਗੀਆਂ।
ਅੱਖਾਂ ਜ਼ੁਲਮ ਦੀਆਂ ਇਸ ਇਤਿਹਾਸ ਕੋਲੋਂ,
ਹਸ਼ਰ ਤੀਕ ਸ਼ਰਮਾਂਦੀਆਂ ਰਹਿਣਗੀਆਂ।

ਵੱਸਦਾ ਰਹੇ ਲਾਹੌਰ, ਮਨੁੱਖਤਾ ਤੋਂ,
ਐਪਰ ਸੁਰਖ਼ਰੂ ਕਦੇ ਨਹੀਂ ਹੋ ਸਕਦਾ।
ਕਾਲਾ ਦਾਗ਼ ਲਾਹੌਰ ਦੇ ਮੂੰਹ ਉੱਤੇ,
ਕਦੀ ਰਾਵੀ ਦਾ ਪਾਣੀ ਨਹੀਂ ਧੋ ਸਕਦਾ।

---

# ਪਾਠਕ ਧਿਆਨ ਦੇਣ

(1) ਅਸੀਂ ਹਰ ਮਹੀਨੇ ਦੀ 5 ਤਾਰੀਖ ਨੂੰ ਪਰਚਾ ਡਾਕ ਵਿਚ ਪਾ ਦੇਂਦੇ ਹਾਂ। ਹਜ਼ਾਰਾਂ ਵਿਚੋਂ ਕਿਸੇ ਦਾ ਰੇਪਰ ਫੱਟ ਜਾਂਦਾ ਹੈ, ਕੋਈ ਚੁਰਾ ਲਿਆ ਜਾਂਦਾ ਹੈ ਤੇ ਕੋਈ ਟਿਕਾਣੇ ਪਹੁੰਚ ਕੇ ਨਜ਼ਰੋਂ ਉਟਕ ਜਾਂਦਾ ਹੈ ਤੇ ਹੋਰ ਘਰ ਦਾ ਕੋਈ ਮੈਂਬਰ ਜਾਂ ਸੱਜਣ ਮਿਤਰ ਜਾਂ ਦੁਕਾਨ ਦਾ ਗ੍ਰਹਕ ਚੁਕ ਲਿਜਾਂਦਾ ਹੈ ਜਾਂ ਤੁਸੀਂ ਡਾਕ ਪਹੁੰਚਣ ਸਮੇਂ ਬਾਹਰ ਗਏ ਹੁੰਦੇ ਹੋ। ਇਹਨਾਂ ਹਾਲਤਾਂ ਵਿਚ ਅਸੀਂ ਤੁਹਾਡੀ ਮੰਗ ਪਹੁੰਚਣ ਤੇ ਫੌਰਨ ਦੂਜਾ ਪਰਚਾ ਭੇਜ ਦਿੰਦੇ ਹਾਂ। ਜੇ ਕਰ ਪਰਚਾ 15 ਤਾਰੀਖ ਤਕ ਨਾ ਮਿਲੇ ਤਾਂ ਚਿੱਠੀ ਲਿਖ ਕੇ ਪਰਚਾ ਮੰਗਵਾਉਣ ਤੋਂ ਸੰਕੋਚ ਨਾ ਕਰੋ ਜੀ। ਕਈ ਪਾਠਕ ਦੋ ਦੋ ਮਹੀਨੇ ਤੱਕ ਪਰਚਾ ਨਾ ਪੁਜਣ ਦੀ ਸ਼ਿਕਾਇਤ ਨਹੀਂ ਕਰਦੇ, ਫਿਰ ਪਰਚਾ ਖਤਮ ਹੋ ਜਾਂਦਾ ਹੈ ਤੇ ਅਸੀਂ ਭੇਜਣ ਤੋਂ ਅਸਮਰਥ ਹੋ ਜਾਂਦੇ ਹਾਂ।

(2) ਚਿੱਠੀ ਪਤਰ ਕਰਨ ਸਮੇਂ ਆਪਣਾ ਚਿਟ ਨੰਬਰ ਜੋ ਤੁਹਾਡੇ ਪਰਚੇ ਦੇ ਰੇਪਰ ਤੇ ਜਿਸ ਵਿਚ ਪਰਚਾ ਲਪੇਟਿਆ ਹੁੰਦਾ ਹੈ, ਜ਼ਰੂਰ ਲਿਖੋ। ਚਿਟ ਨੰ: ਨੂੰ ਕਿਸੇ ਡਾਇਰੀ ਵਿਚ ਨੋਟ ਕਰ ਕੇ ਰਖ ਲਉ। ਚਿਟ ਨੰਬਰ ਤੋਂ ਬਿਨਾਂ ਆਪ ਜੀ ਦੇ ਚਿੱਠੀ ਪੱਤਰ ਦਾ ਜੁਆਬ ਦੇਣਾ ਸਾਡੇ ਵਾਸਤੇ ਬਹੁਤ ਔਖਾ ਹੋ ਜਾਂਦਾ ਹੈ।

---

**ਧਰੇ ਕੇਸ ਪਾਹੁਲ ਬਿਨਾਂ, ਭੇਖੀ ਮੂੜਾ ਸਿੱਖ।**
**ਮੇਰਾ ਦਰਸ਼ਨ ਨਾਹਿ ਤਿਸ, ਪਾਪੀ ਤਿਆਗੇ ਭਿਖ॥**

# ਇਨਾਮੀ ਪ੍ਰਤੀਯੋਗਤਾ ਅਪ੍ਰੈਲ 1992 ਦਾ ਨਤੀਜਾ

1. ਪੂਰਨ ਜੋਤ ਜਗੈ ਘਟ ਮੈ, ਤਬ ਖਾਲਸਾ ਤਾਹਿ ਨਖਾਲਸ ਜਾਨੈ ਤੁਕ ਦਾ ਅਰਥ ਹੈ:—

ਜਿਸ ਮਨੁਖ ਦੇ ਹਿਰਦੇ ਵਿਚ ਪ੍ਰਭੂ ਦੇ ਪੂਰਨ ਗਿਆਨ ਦੀ ਜੋਤ ਲਟ-ਲਟ ਬਲ ਰਹੀ ਹੋਵੇ, ਉਹੋ ਹੀ ਸ਼ੁਧ ਆਦਰਸ਼ਕ ਇਨਸਾਨ ਅਥਵਾ ਖਾਲਸਾ ਹੈ, ਅਤੇ ਅਜਿਹਾ ਧਰਮੀ ਜਿਊੜਾ ਹੀ ਪੂਰਨ ਖਾਲਸਾ ਅਖਵਾ ਸਕਦਾ ਹੈ।

2. ਸ੍ਰੀ ਨਗਰ (ਕਸ਼ਮੀਰ) ਵਿਚ ਸਥਿਤ ਗੁਰਦੁਵਾਰਾ ਮਾਤਾ ਭਾਗ ਭਰੀ, ਗੁਰੂ ਹਰਿਗੋਬਿੰਦ ਸਾਹਿਬ ਨਾਲ ਸੰਬੰਧਿਤ ਹੈ।

3. ਸਿੱਖ ਨੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਉਪ੍ਰੰਤ ਸਿਮਰਨ ਅਤੇ ਫਿਰ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਕਰਨਾ ਹੈ।

4. ਸਿੱਖ ਧਰਮ ਵਿਚ 'ਨਾਮ ਸਿਮਰਨ' ਨੂੰ ਸੱਚਾ ਤੀਰਥ ਮੰਨਿਆ ਗਿਆ ਹੈ।

5. ਗੁਰੂ ਰਾਮ ਦਾਸ ਜੀ ਦੀ ਸੰਤਾਨ : ਬਾਬਾ ਪ੍ਰਿਥੀ ਚੰਦ, ਬਾਬਾ ਮਹਾਂਦੇਵ ਅਤੇ ਗੁਰੂ ਅਰਜਨ ਦੇਵ ਜੀ।

6. ਸਿੰਘ ਤੋਂ ਭਾਵ ਸ਼ੇਰ ਹੈ। ਕੌਰ ਤੋਂ ਭਾਵ ਕੰਵਰ ਹੈ, ਇਹ ਲਕਬ ਪਹਿਲਾਂ ਸਿਰਫ ਰਾਜਿਆਂ ਮਹਾਂਰਾਜਿਆਂ ਦੀਆਂ ਲੜਕੀਆਂ ਲਈ ਵਰਤਿਆ ਜਾਂਦਾ ਸੀ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾਉਣ ਉਪ੍ਰੰਤ ਸਿੱਖ ਬੀਬੀਆਂ ਨੂੰ ਆਪਣੇ ਨਾਂ ਨਾਲ ਕੌਰ ਸ਼ਬਦ ਲਗਾਉਣ ਦਾ ਹੁਕਮ ਦੇ ਕੇ ਸਭ ਨੂੰ ਕੰਵਰ ਬਣਾ ਦਿਤਾ।

7. ਅੰਮ੍ਰਿਤਸਰ ਦੇ ਪੰਜ ਸਰੋਵਰ : ਅੰਮ੍ਰਿਤਸਰ, ਰਾਮਸਰ, ਕੌਲਸਰ, ਬਿਬੇਕਸਰ, ਸੰਤੋਖਸਰ ਹਨ।

8. ਗੁਰੂ ਘਰ ਵਿਚ ਕੀਰਤਨ ਕਰਨ ਦਾ ਸਭ ਤੋਂ ਪਹਿਲਾ ਸਾਜ 'ਰਬਾਬ' ਸੀ। ਗੁਰੂ ਗੋਬਿੰਦ ਸਿੰਘ ਜੀ ਕੀਰਤਨ ਕਰਦਿਆਂ 'ਤਾਊਸ' ਵਜਾਉਂਦੇ ਸਨ।

9. ਗੁਰੂ ਹਰਿਗੋਬਿੰਦ ਜੀ ਦਾ ਪ੍ਰਕਾਸ਼ ਪਿੰਡ ਵਡਾਲੀ ਜਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ ਅਤੇ ਕੀਰਤਪੁਰ ਵਿਖੇ ਜੋਤੀ ਜੋਤ ਸਮਾਏ।

10. ਜਦੋਂ (ਗੁਰੂ) ਅਮਰਦਾਸ ਜੀ ਨੇ ਪਹਿਲੀ ਵਾਰ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕੀਤੇ ਉਸ ਸਮੇਂ (ਗੁਰੂ) ਅਮਰਦਾਸ ਜੀ ਦੀ ਉਮਰ 62 ਸਾਲ ਅਤੇ ਗੁਰੂ ਅੰਗਦ ਦੇਵ ਜੀ ਦੀ 36 ਸਾਲ ਦੀ ਸੀ।

11. ਦਿੱਲੀ ਵਿਖੇ ਔਰੰਗਜ਼ੇਬ ਦੇ ਸ਼ਹਿਜਾਦੇ ਸ਼ਾਹ ਮੁਅੱਜਮ ਨੂੰ ਗੁਰੂ ਹਰਿਕ੍ਰਿਸ਼ਨ ਜੀ ਨੇ ਆਤਮਿਕ ਉਪਦੇਸ਼ ਦੇ ਕੇ ਨਿਹਾਲ ਕੀਤਾ ਸੀ।

12. ਗੁਰੂ ਹਰਿਰਾਏ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਹੇਠ ਲਿਖੀਆਂ ਤਿੰਨ ਬਖਸ਼ਸ਼ਾਂ ਕਾਇਮ ਕੀਤੀਆਂ :

੧. ਸੁਥਰੇ ਸ਼ਾਹੀ ੨. ਭਗਤ ਭਗਵਾਨ ੩. ਭਾਈ ਫੇਰੂ ਜੀ

13, ਜੋ ਕੇਸਾਧਾਰੀ ਹੋ ਕੇ ਕੇਸ ਕਟਾ ਦੇਵੇ ਉਸ ਨੂੰ ਸਿਰਗੁੰਮ ਕਹਿੰਦੇ ਹਨ।

14. ਅਰਦਾਸ ਵਿਚ ਆਏ ਸ਼ਬਦ 'ਬਿਬੇਕਦਾਨ' ਦਾ ਭਾਵ ਹੈ : ਚੰਗੇ ਅਤੇ ਮਾੜੇ ਦੀ ਪਰਖ ਕਰਨ ਵਾਲੀ ਬੁੱਧੀ ਦਾ ਦਾਨ।

15. ਅਰਦਾਸ ਤੋਂ ਬਾਅਦ ਪੜ੍ਹਿਆ ਜਾਂਦਾ 'ਆਗਿਆ ਭਈ ਅਕਾਲ ਕੀ' ਵਾਲਾ ਦੋਹਰਾ "ਖੁਆਰ ਹੋਏ ਸਭ ਮਿਲੈਂਗੇ ਬਚੇ ਸ਼ਰਨ ਜੋ ਹੋਇ" ਤਕ ਹੀ ਪੜ੍ਹਨਾ ਚਾਹੀਦਾ ਹੈ।

—o—

# ਇਨਾਮੀ ਪ੍ਰਤੀਯੋਗਤਾ ਅਪ੍ਰੈਲ 1992 ਦਾ ਨਤੀਜਾ

**ਪਹਿਲਾ ਇਨਾਮ—**

ਗੁਰਜੀਤ ਕੌਰ ਕਪੂਰਥਲਾ, ਕੰਵਲ ਅੰਮ੍ਰਿਤਪਾਲ ਸਿੰਘ ਲੁਧਿਆਣਾ, ਹਰਸ਼ਰਨ ਕੌਰ ਕਪੂਰਥਲਾ, ਗੁਰਨਾਮ ਸਿੰਘ ਜਲੋਵਾਲ (ਹੁਸ਼ਿਆਰਪੁਰ), ਹਰਮੀਤ ਸਿੰਘ ਲੁਧਿਆਣਾ।

**ਦੂਜਾ ਇਨਾਮ**—ਕੁਲਵੰਤ ਕੌਰ ਬੱਸੀਆਂ, ਪਰਵਿੰਦਰ ਸਿੰਘ ਜਲੰਧਰ, ਗੁਰਮਿੰਦਰ ਕੌਰ ਜਲੰਧਰ।

**ਤੀਜਾ ਇਨਾਮ**—ਕੁਲਬੀਰ ਸਿੰਘ ਹਲਦਵਾਨੀ, ਹਰਪ੍ਰੀਤ ਕੌਰ ਅਬੋਹਰ, ਹਰਪਾਲ ਸਿੰਘ ਲੁਧਿਆਣਾ, ਬਲਰਾਜ ਸਿੰਘ ਕਪੂਰਥਲਾ, ਪ੍ਰਿਤਪਾਲ ਕੌਰ ਗੁਰਦਾਸਪੁਰ, ਪਰਮਜੀਤ ਸਿੰਘ ਰਾਮਗੜ੍ਹ (ਅਲਵਰ)।

(ਸਫਾ 2 ਦੀ ਬਾਕੀ)

✠ ਗੁਰਸਿੱਖ ਲੜਕੀ 35, 5'—6" (6 ਦਿਨ ਬਾਅਦ ਤਲਾਕ) ਮੈਟ੍ਰਿਕ ਗਿਆਨੀ 2 ਸਾਲ ਦਾ ਏ. ਐਨ. ਐਮ. ਡਿਪਲੋਮਾ ਲਈ ਬਿਨਾ ਬੱਚੇ ਲੜਕਾ, ਚਾਹੀਦਾ ਹੈ। ਜਲੰਧਰ ਲੁਧਿਆਣੇ ਵਾਲੇ ਨੂੰ ਪਹਿਲ। ਲਿਖੋ ਫਾਰਮ 879 ਸਿਖ ਫੁਲਵਾੜੀ ਲੁਧਿਆਣਾ।

**Wanted a Suitable Match for Amritdlari Boy, 27, 5'—8" M.S C; Smart Good Looking Well Settled Business. Factory-Cum Residence Adjoining City In U.P. Property In Punjab Also. Apply Form 880 Sikh Phulwari A-143 Fateh Nagar New Delhi—18.**

**Wanted a Suitable Gursikh match for Bengal based, Convent educated, beautiful virgins 29, 5'—3" and 27 years, 5'—5" expert in household duties and embroidery. Simple Marriage without dowry. Apply Form 881 Sikh Phulwari Ludhiana.**

✠ ਗੁਰਸਿੱਖ ਪ੍ਰਵਾਰ ਦੀਆਂ ਲੜਕੀਆਂ ਰੰਗ ਕਣਕ ਵਿੰਨਾ, ਸਾਢੇ 29, 5'—3" M.A. (ਪੰਜਾਬੀ) ਅੰਮ੍ਰਿਤਧਾਰੀ ਕੀਰਤਨ ਜਾਣਦੀ, ਮਾਡਲ ਸਕੂਲ ਟੀਚਰ, ਅਤੇ 27, 5'—2" M.A. (ਪੋਲੀਟੀਕਲ), ਘਰੇਲੂ ਕੰਮ ਕਾਜ 'ਚ ਨਿਪੁੰਨ, ਲਈ ਯੋਗ ਲੜਕਿਆਂ ਦੀ ਲੋੜ ਹੈ। ਲਿਖੋ ਫਾਰਮ 882 ਸਿੱਖ ਫੁਲਵਾੜੀ ਲੁਧਿਆਣਾ।

✠ ਅੰਮ੍ਰਿਤਧਾਰੀ ਲੜਕਾ 28 ਸਾਲ, ਪ੍ਰਾਈਵੇਟ ਨੌਕਰੀ ਤਨਖਾਹ 1200 ਰੁਪਏ ਲਈ ਗੁਰਸਿੱਖ ਘਰੇਲੂ ਲੜਕੀ ਦੀ ਲੋੜ ਹੈ। ਵਿਆਹ ਸਾਦਾ ਤੇ ਜਲਦੀ, ਬਿਨਾ ਦਾਜ ਦਹੇਜ ਦੇ। ਲਿਖੋ ਫਾਰਮ 883 ਸਿੱਖ ਫੁਲਵਾੜੀ ਲੁਧਿਆਣਾ।

**Amritdhari Gursikh. Teetotallar, Vegetarian Status Match For Beautiful Homely Educated M. Phil Girl 28, 5'—2" Father C.A. Brother Advocate Early Simple Marriage. Apply 884 Sikh Phulwari Ldh.**

✠ ਗੁਰਸਿੱਖ ਲੜਕਾ, 28, 5'—6" 3 ਸਾਲਾ ਇਲੈਕਟਰੀਕਲ ਇੰਜੀਨਅਰਿੰਗ ਕੋਰਸ ਪਾਸ, ਸਰਕਾਰੀ ਸਰਵਿਸ (ਲਾਈਨਮੈਨ P.S,E.B.) ਮਾਸਿਕ ਆਮਦਨ 2200/-ਰੁਪੈ ਲਈ, ਸਰਕਾਰੀ ਸਰਵਿਸ ਜਾਂ B.A.B.Ed. ਪਾਸ ਲੜਕੀ ਦੀ ਲੋੜ ਹੈ, ਵਿਆਹ ਸਾਦਾ ਤੇ ਜਲਦੀ। ਅੰਮ੍ਰਿਤਸਰ ਜ਼ਿਲੇ ਨੂੰ ਪਹਿਲ। ਲਿਖੋ ਫਾਰਮ 885 ਸਿੱਖ ਫੁਲਵਾੜੀ ਲੁਧਿਆਣਾ।

✠ ਗੁਰਸਿਖ ਲੜਕੀ, 21, 5'—1" ਰੰਗ ਸਾਫ B.Sc., B,Ed. ਪਿਤਾ ਗੌਰਮਿੰਟ ਸਰਵਿਸ ਇਤਨਾ ਹੀ ਪੜ੍ਹਿਆ ਹੋਇਆ ਨੌਕਰੀ ਜਾਂ ਆਪਣਾ ਕਾਰੋਬਾਰ ਵਾਲੇ ਗੁਰਸਿੱਖ ਪ੍ਰਵਾਰ ਦੇ ਲੜਕੇ ਦੀ ਲੋੜ ਹੈ। ਲਿਖੋ ਫਾਰਮ 886 ਸਿੱਖ ਫੁਲਵਾੜੀ ਲੁਧਿਆਣਾ।

✠ ਬਾਰਵੀਂ ਤਕ ਪੜ੍ਹਿਆ 25 ਸਾਲ, 5'—10" ਸੁਹਣੇ ਸੁਨਖੇ ਸਿੰਘ ਲਈ ਘਰੇਲੂ ਬੀਬੀ ਦੀ ਲੋੜ ਹੈ। ਸਿੰਘ ਦੀ ਇਕ ਲੱਤ ਐਕਸੀਡੈਂਟ ਨਾਲ ਕੱਟੀ ਗਈ ਸੀ ਪਰ ਆਰਟੀਫਿਕਲ ਲਿੰਬ ਨਾਲ ਤੁਰਦਾ ਤੇ ਸਕੂਟਰ ਚਲਾ ਲੈਂਦਾ ਹੈ। ਲੁਧਿਆਣੇ ਵਿਖੇ ਆਪਣਾ ਚੰਗਾ ਕਾਰੋਬਾਰ ਤੇ ਮਕਾਨ ਹੈ। ਲੜਕੇ ਦਾ ਪਿਤਾ ਬਾ-ਪ੍ਰਚੀਸ਼ਨ ਸਰਕਾਰੀ ਅਫਸਰ ਹਨ। ਅਨੰਦ ਕਾਰਜ ਸਾਦਾ ਤੇ ਬਿਨਾਂ ਦਾਜ ਦੇ। ਲਿਖੋ ਫਾਰਮ 887 ਸਿੱਖ ਫੁਲਵਾੜੀ ਲੁਧਿਆਣਾ।

**Wanted a Suitable match for Sikh Boy 26, 5'—4" B.E. (Mech.), working as J.E. in Sugar. fec. Apply form 888 Sikh Phulwari Ludhiana.**

✠ ਗੁਰਸਿੱਖ ਲੜਕਾ 22, 5'—5" ਆਮਦਨ ਤਕਰੀਬਨ 2000/- ਮੈਟ੍ਰਿਕ ਪਾਸ ਆਪਣੀ ਕਨਫੈਕਸ਼ਨਰੀ ਦੀ ਦੁਕਾਨ ਵਾਸਤੇ ਯੋਗ ਲੜਕੀ ਜੋ ਘਰ ਦੇ ਕੰਮ ਕਾਜ 'ਚ ਨਿਪੁੰਨ ਹੋਵੇ ਦੀ ਲੋੜ ਹੈ, ਜਾਤ ਪਾਤ ਦਾ ਕੋਈ ਬੰਧਨ ਨਹੀਂ ਲਿਖੋ ਫਾਰਮ 889 ਸਿਖ ਫੁਲਵਾੜੀ ਲੁਧਿਆਣਾ।

✠ ਗੁਰਸਿਖ ਪ੍ਰਵਾਰ ਦਾ ਲੜਕਾ, M.A. B.Ed. 27, 5'—9" ਸਰਕਾਰੀ ਸਰਵਿਸ ਅਤੇ ਗੁਰਸਿਖ ਲੜਕੀ M.A. B.Ed, 29, 5'—4" ਲਈ ਢੁਕਵੇਂ ਜੀਵਨ ਸਾਥੀ ਦੀ ਲੋੜ ਹੈ। ਲਿਖੋ ਫਾਰਮ 890 ਸਿੱਖ ਫੁਲਵਾੜੀ ਲੁਧਿਆਣਾ।

✠ ਅੰਮ੍ਰਿਤਧਾਰੀ ਲੜਕਾ 29, 5'—8" (ਬੀ.ਐਸ.ਸੀ.) ਆਪਣਾ ਕਾਰੋਬਾਰ (ਇੰਡਸਟਰੀ) ਲਈ ਗੁਰਸਿੱਖ ਅੰਮ੍ਰਿਤਧਾਰੀ ਲੜਕੀ ਦੀ ਲੋੜ ਹੈ। ਲਿਖੋ ਫਾਰਮ 891 ਸਿੱਖ ਫੁਲਵਾੜੀ ਲੁਧਿਆਣਾ।

✠ ਕੇਸਕੀ ਸਜਾਉਂਦੀ ਗੁਰਸਿੱਖ ਅੰਮ੍ਰਿਤਧਾਰੀ ਲੜਕੀ ਉਮਰ 21 ਸਾਲ ਕੱਦ 5' ਬੀ. ਏ. ਲਈ ਅੰਮ੍ਰਿਤਧਾਰੀ ਗੁਰਸਿੱਖ ਲੜਕੇ (ਨੌਕਰੀ ਜਾਂ ਆਪਣਾ ਕਾਰੋਬਾਰ) ਦੀ ਲੋੜ ਹੈ। ਲਿਖੋ ਫਾਰਮ 892 ਸਿੱਖ ਫੁਲਵਾੜੀ ਲੁਧਿਆਣਾ।

# 'ਸਿੱਖ ਮਿਸ਼ਨਰੀ ਮਾਡਲ ਸਕੂਲ' ਸਲੇਮ ਟਾਬਰੀ ਲੁਧਿਆਣਾ ਦੇ ਬਿਲਡਿੰਗ ਫੰਡ ਲਈ ਜ਼ਰੂਰੀ ਬੇਨਤੀ




ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ ਵਲੋਂ ਸਿੱਖ ਮਿਸ਼ਨਰੀ ਮਾਡਲ ਸਕੂਲ ਅਰੰਭ ਕੀਤਾ ਜਾ ਰਿਹਾ ਹੈ। ਜਿਥੇ ਬੱਚਿਆਂ ਨੂੰ ਦੁਨਿਆਵੀ ਵਿਦਿਆ ਦੇ ਨਾਲ ਨਾਲ ਧਾਰਮਿਕ ਵਿਦਿਆ ਜ਼ਰੂਰੀ ਵਿਸ਼ੇ ਦੇ ਤੌਰ ਤੇ ਦੇ ਕੇ ਉੱਚੇ ਸੁੱਚੇ ਗੁਰਸਿੱਖ ਬਣਾਉਣ ਦਾ ਯਤਨ ਕੀਤਾ ਜਾਵੇਗਾ। ਇਸ ਕਾਲਜ ਲਈ ਅੰਮ੍ਰਿਤਧਾਰੀ ਉੱਚੇ ਸੁੱਚੇ ਜੀਵਨ ਵਾਲੇ ਗੁਰਸਿੱਖ ਅਧਿਆਪਕਾਂ ਦੀ ਸੇਵਾ ਲਈ ਜਾਵੇਗੀ।

ਇਸ ਸਿੱਖ ਮਿਸ਼ਨਰੀ ਮਾਡਲ ਸਕੂਲ ਵਾਸਤੇ ਬਿਲਡਿੰਗ ਦੀ ਉਸਾਰੀ ਦਾ ਕੰਮ ਆਰੰਭ ਕਰ ਦਿੱਤਾ ਗਿਆ ਹੈ, ਜਿਸ ਦਾ ਅੰਦਾਜ਼ਨ ਖਰਚਾ 30 ਲੱਖ ਰੁਪਏ ਹੋਵੇਗਾ। ਅਕਾਲ ਪੁਰਖ ਨੇ ਆਪ ਹੀ ਬਖਸ਼ਸ਼ ਕਰਕੇ ਸੰਗਤਾਂ ਨੂੰ ਸਮਰੱਥਾ ਬਖਸ਼ ਕੇ ਇਹ ਸੇਵਾ ਲੈਣੀ ਹੈ।

1. ਇਸ ਬਿਲਡਿੰਗ ਦੀ ਉਸਾਰੀ ਲਈ ਸਾਨੂੰ ਇੱਟਾਂ, ਸੀਮੈਂਟ, ਰੇਤਾ, ਬੱਜਰੀ, ਲੋਹਾ/ਸਰੀਆ ਆਦਿ ਸਮੱਗਰੀ ਦੀ ਲੋੜ ਹੈ, ਆਪ ਇਸ ਵਿਚੋਂ ਕੋਈ ਵੀ ਸੇਵਾ ਕਰ ਸਕਦੇ ਹੋ।
2. ਆਪ ਆਪਣੀ ਕਿਰਤ ਵਿਚੋਂ ਘੱਟੋ ਘੱਟ ਇਕ ਮਹੀਨੇ ਦਾ ਦਸਵੰਧ ਜ਼ਰੂਰ ਭੇਜਣ ਦੀ ਖੇਚਲ ਕਰੋ।
3. ਜੇਕਰ ਤੁਸੀਂ ਆਪਣੇ ਇਲਾਕੇ/ਪਿੰਡ/ਮਹੱਲੇ/ਸਕੂਲ ਦੇ ਵਿਦਿਆਰਥੀਆਂ ਪਾਸੋਂ ਕੁਝ ਸੇਵਾ ਇਕੱਤਰ ਕਰਕੇ ਭਿਜਵਾ ਸਕਦੇ ਹੋ ਤਾਂ ਅਜਿਹਾ ਯਤਨ ਜਰੂਰ ਕਰੋ।

**ਨੋਟ**—ਬਿਲਡਿੰਗ ਫੰਡ ਵਾਸਤੇ ਮਾਇਆ ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਦੇ ਨਾਮ ਬੈਂਕ ਡਰਾਫਟ/ਬੈਂਕ ਚੈੱਕ/ਮਨੀਆਰਡਰ ਰਾਹੀਂ ਭੇਜ ਸਕਦੇ ਹੋ, ਜਾਂ ਸਾਡੇ ਕਿਸੇ ਵੀ ਮੈਂਬਰ ਪਾਸ ਜਮ੍ਹਾਂ ਕਰਵਾ ਕੇ ਰਸੀਦ ਪ੍ਰਾਪਤ ਕਰ ਸਕਦੇ ਹੋ।

ਪ੍ਰਾਰਥਕ

**ਮੈਂਬਰ, ਸਿੱਖ ਮਿਸ਼ਨਰੀ ਕਾਲਜ (ਰਜਿ:) 1051, ਕੂਚਾ 14, ਫੀਲਡ ਗੰਜ, ਲੁਧਿਆਣਾ—141008**

---

## ਸਿੱਖ ਮਿਸ਼ਨਰੀ ਕਾਲਜ ਦੀਆਂ ਖੋਜ ਭਰਪੂਰ ਪੁਸਤਕਾਂ

| | ਰੁਪਏ |
|---|---|
| ਪ੍ਰਾਸਪੈਕਟਸ | 2 |
| ਪੰਥ ਦਰਦੀਓ ਕੁਝ ਕਰੋ 2 ਭਾਗ | 5 |
| ਖਾਲਸਾ ਨਿਰੂਪਣ | 2 |
| ਸਿੱਖ ਜੀਵਨ ਜਾਚ | 2 |
| ਨਿਆਰਾ ਖਾਲਸਾ | 3 |
| ਸ਼ਬਦ ਗੁਰੂ ਦੀ ਮਹੱਤਤਾ | 4 |
| ਗੁਰੂ ਮਾਨਿਓ ਗਰੰਥ | 3 |
| ਗੁਰਬਾਣੀ ਦਾ ਸ਼ੁਧ ਉਚਾਰਣ | 3 |
| ਗੁਰਬਾਣੀ ਵਿਆਕਰਣ ਦੇ ਨੇਮ | 3 |
| ਚੋਣਵੀਆਂ ਕਵਿਤਾਵਾਂ | 3 |
| ਸਿੱਖ ਧਰਮ ਦੇ ਮੁੱਢਲੇ ਸਿਧਾਂਤ | 2 |
| ਇਤਿਹਾਸ ਦਸ ਗੁਰੂ ਸਾਹਿਬਾਨ | 4 |
| ਖੂਨ ਸ਼ਹੀਦਾਂ ਦਾ | 4 |
| **ਜੀਵਨੀਆਂ** | |
| ਸ੍ਰੀ ਗੁਰੂ ਨਾਨਕ ਦੇਵ ਜੀ | 6 |
| ਸ੍ਰੀ ਗੁਰੂ ਅੰਗਦ ਦੇਵ ਜੀ | 6 |
| ਸ੍ਰੀ ਗੁਰੂ ਅਮਰਦਾਸ ਜੀ | 8 |
| ਸ਼ਹੀਦੀ ਗੁਰੂ ਅਰਜਨ ਦੇਵ ਜੀ | 3 |
| ਮਰਦ ਅਗੰਮੜਾ ਜੀਵਨੀ | |
| ਸ੍ਰੀ ਗੁਰੂ ਗੋਬਿੰਦ ਸਿੰਘ ਜੀ | 10 |
| ਬਾਬਾ ਬੰਦਾ ਸਿੰਘ ਬਹਾਦਰ | 3 |
| ਸ਼ਹੀਦ ਭਾਈ ਮਨੀ ਸਿੰਘ ਜੀ | 2 |
| ਨਵਾਬ ਕਪੂਰ ਸਿੰਘ ਜੀ | 2 |
| ਸ: ਜੱਸਾ ਸਿੰਘ ਰਾਮਗੜ੍ਹੀਆ | 2 |
| ਸ: ਜੱਸਾ ਸਿੰਘ ਆਹਲੂਵਾਲੀਆ | 3 |
| ਮਹਾਰਾਜਾ ਰਣਜੀਤ ਸਿੰਘ | 3 |
| ਸ: ਹਰੀ ਸਿੰਘ ਨਲੂਆ | 2 |
| ਅਕਾਲੀ ਫੂਲਾ ਸਿੰਘ | 1 |
| ਗਿਆਨੀ ਦਿੱਤ ਸਿੰਘ | 1 |
| ਕਾਮਾ ਗਾਟਾ ਮਾਰੂ | 1 |
| ਸ: ਸ਼ਾਮ ਸਿੰਘ ਅਟਾਰੀ | 2 |
| ਸਿੱਖ ਧਰਮ ਦੇ ਮਹਾਨ ਵਿਦਵਾਨ | 3 |
| ਚੋਣਵੀਆਂ ਸਿੱਖ ਜੀਵਨੀਆਂ | 4 |
| ਭਾਈ ਨੰਦ ਲਾਲ ਸਿੰਘ | 2 |
| ਭਾਈ ਗੁਰਦਾਸ ਜੀ | 2 |
| ਭਾਈ ਮਹਾਰਾਜ ਸਿੰਘ | 1 |
| ਸਾਡਾ ਵਿਰਸਾ ਸਾਡਾ ਇਤਿਹਾਸ | 8 |
| ਸਿੱਖ ਧਰਮ ਫਿਲਾਸਫੀ 5 ਭਾਗ | 23 |
| ਸ਼ਬਦਾਂ ਦੀ ਵਿਆਖਿਆ 8 ਭਾਗ | 19 |
| **ਸਟੀਕ** | |
| ਜਾਪੁ ਸਾਹਿਬ ਸਟੀਕ | 3 |
| ਸਵੱਯੇ ਤੇ ਚੌਪਈ ਸਟੀਕ | 1 |
| ਸੁਖਮਨੀ ਸਾਹਿਬ ਸਟੀਕ | 8 |
| ਅਨੰਦ ਸਾਹਿਬ ਸਟੀਕ | 3 |
| 33 ਸਵੱਈਏ ਸਟੀਕ | 2 |
| ਸੱਤੇ ਬਲਵੰਡ ਦੀ ਵਾਰ | 1 |

| | ਰੁਪਏ |
|---|---|
| 20 ਕਬਿੱਤ ਸਟੀਕ | 3 |
| ਅਨੰਦ ਕਾਰਜ (ਲਾਵਾਂ ਸਟੀਕ) | 2 |
| ਜਪੁਜੀ ਸਾਹਿਬ ਸਟੀਕ | 4 |
| ਰਹਿਰਾਸ ਤੇ ਸੋਹਿਲਾ ਸਟੀਕ | 3 |
| ਆਸਾ ਕੀ ਵਾਰ ਸਟੀਕ | 5 |
| ਸਦੁ ਸਟੀਕ (ਮ੍ਰਿਤਕ ਸੰਸਕਾਰ) | 3 |
| ਬਾਰਹ ਮਾਹਾ ਸਟੀਕ | 3 |
| ਨਿਤਨੇਮ ਸਟੀਕ | 14 |
| **ਮੋਰਚੇ ਤੇ ਲਹਿਰਾਂ** | |
| ਸਾਕਾ ਨਨਕਾਣਾ ਸਾਹਿਬ | 2 |
| ਮੋਰਚਾ ਗੰਗਸਰ ਜੈਤੋ | 2 |
| ਮੋਰਚਾ ਗੁਰੂ ਕਾ ਬਾਗ | 2 |
| ਗੁਰਦੁਆਰਾ ਸੁਧਾਰ ਲਹਿਰ | 4 |
| ਸਿੰਘ ਸਭਾ ਲਹਿਰ | 4 |
| ਬੱਬਰ ਅਕਾਲੀ ਲਹਿਰ | 2 |
| ਸਿੱਖ ਮਿਸਲਾਂ | 3 |
| ਅਕਾਲੀ ਲਹਿਰ | 2 |
| ਸ਼ਹੀਦੀ ਸਾਕੇ (ਕਾਵਿ-ਪ੍ਰਸੰਗ) | 2 |
| ਪ੍ਰੋ: ਗੁਰਮੁੱਖ ਸਿੰਘ | |
| ਗਿ: ਦਿੱਤ ਸਿੰਘ | 3 |
| ਸਾਧੂ ਦਿਆ ਨੰਦ ਨਾਲ ਮੇਰਾ ਸੰਬਾਦ | 2 |
| **ਸਾਖੀਆਂ** | |
| ਚੋਣਵੀਆਂ ਸਾਖੀਆਂ ਭਾਗ-6 | 15 |
| **ਤੁਲਨਾਤਮਿਕ ਧਰਮ ਅਧਿਐਨ** | |
| ਸਿੱਖੀ ਤੇ ਸਮਾਜਵਾਦ | 1 |
| ਯੋਗ ਦਰਸ਼ਨ ਤੇ ਗੁਰਮਤਿ | 1 |
| ਜੈਨ ਮੱਤ, ਬੁੱਧ ਮੱਤ ਤੇ ਗੁਰਮੱਤਿ | 1 |
| ਹਿੰਦੂ ਮੱਤ ਤੇ ਗੁਰਮਤਿ | 2 |
| ਈਸਾਈ ਮੱਤ ਤੇ ਗੁਰਮਤਿ | 2 |
| ਇਸਲਾਮ ਤੇ ਗੁਰਮਤਿ | 1 |
| **ਫੁਟਕਲ** | |
| ਅਨਮੋਲ ਰਤਨ (ਸ਼ਬਦ ਸੰਗ੍ਰਹਿ) | 2 |
| ਦਸਮ ਗਰੰਥ ਬਾਰੇ | 2 |
| ਭਾਰਤ ਦੀ ਆਜ਼ਾਦੀ ਵਿਚ ਸਿੱਖਾਂ ਦਾ ਹਿੱਸਾ | 3 |
| ਚਿੱਠੀਆਂ ਲਿਖ ਸਤਿਗੁਰਾਂ ਵੱਲ ਪਾਈਆਂ | 2 |
| ਅਨਮਤੀ ਤਿਉਹਾਰਾਂ ਦਾ ਸਿੱਖ ਧਰਮ ਤੇ ਪ੍ਰਭਾਵ | 1 |
| ਗੁਰਮੁਖੀ ਅੱਖਰ ਗਿਆਨ (ਹਿੰਦੀ ਪੰਜਾਬੀ ਟੀਚਰ) | 2 |
| ਸਿੱਖ ਮਿਸ਼ਨਰੀ ਡਾਇਰੀ | 8 |
| ਗੁਰਮਤਿ ਡਾਇਰੀ (ਬੱਚਿਆਂ ਲਈ) | 2 |
| ਸਿੱਖ ਰਹਿਤ ਮਰਯਾਦਾ | 1 |

| | ਰੁਪਏ |
|---|---|
| ਤੇਰੀ ਦੁਨੀਆਂ ਮੇਰੀ ਦੁਨੀਆਂ | 6 |
| ਸਿੱਖੀ ਨਵੇਂ ਯੁੱਗ ਦਾ ਧਰਮ | 2 |
| ਸਿਮਰਨ ਕਿਵੇਂ ਕਰੀਏ | 2 |
| ਨਾਮੰ ਜਪਹੁ ਮੇਰੇ ਸਾਜਨ ਸੈਨਾ | 4 |
| ਸ਼ਬਦ ਲਗੋ ਗੁਰ ਮੀਠਾ | 6 |
| ਅਣਖੀਲਾ ਪੰਥ (ਕਵਿਤਾਵਾਂ) | 5 |
| ਸਭਸੈ ਊਪਰਿ ਗੁਰਸ਼ਬਦ ਵੀਚਾਰ | 1 |
| ਸਰੀਰ ਅਰੋਗ ਕਿਵੇਂ ਹੋਵੇ | 2 |
| ਪੁਕਾਰ | 3 |
| **ਗੁਟਕੇ** | |
| ਨਿਤਨੇਮ ਤੇ ਹੋਰ ਬਾਣੀਆਂ (ਵੱਡਾ) | 8 |
| ਨਿਤਨੇਮ ਤੇ ਹੋਰ ਬਾਣੀਆਂ (ਛੋਟਾ) | 6 |
| ਨਿਤਨੇਮ ਤੇ ਹੋਰ ਬਾਣੀਆਂ (ਸਫਰੀ) | 5 |
| ਸੁਖਮਨੀ ਸਾਹਿਬ (ਵੱਡਾ) | 8 |
| ਸੁਖਮਨੀ ਸਾਹਿਬ (ਛੋਟਾ) | 6 |
| ਸੁਖਮਨੀ ਸਾਹਿਬ (ਸਫਰੀ) | 5 |
| ਜਪੁਜੀ ਸਾਹਿਬ | 1 |
| ਜਾਪੁ ਸਾਹਿਬ ਤੇ ਸਵੱਈਏ | 1 |
| ਰਹਿਰਾਸ ਤੇ ਸੋਹਿਲਾ | 1 |
| **English Books** | |
| Basic Principles of Sikhism | 3 |
| Propagation of Sikh Thought | 2 |
| Why Am I a Sikh | 1 |
| The Sikhism | 6 |
| Guru Nank's Impact on History | 5 |
| **(हिन्दी पुस्तकें)** | |
| सिख धर्म की शिक्षाएं | 2 |
| दस गुरूओं का इतिहास | 5 |
| खून शहीदों का | 5 |
| शिक्षापद साखियां ३ भाग | 6 |
| खालसा की परिकल्पना | 2 |
| सिख जीवन पद्धति | 2 |
| गुरबाणी व्याख्या ४ भाग | 14 |
| जीवन गुरू नानक देव जी | 8 |
| शब्द गुरू एवं देहधारी गुरू डम | 5 |
| सिख धर्म फिलासफी २ भाग | 13 |
| गुरू मानिओं ग्रंथ | 4 |
| सरलार्थ रहरासि साहिब | 4 |
| ३३ सवैये सटीक | 2 |
| सिख रहित मर्यादा | 2 |

**Composing at : Ginni Composing House 51/2, Krishna Nagar, Jalandhar. Printed at : Garima Press. by Harbhajan Singh Printer & Publisher for & on behalf of Sikh Missionary College (Regd.) 1051, Kucha 14, Field Ganj, Ludhiana. 141 008.**